ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ

# ਭੱਟਾਂ ਦੇ ਸਵੱਯੇ

ਸਟੀਕ

ਲੇ ਪਹਿਲੇ ਦੇ, ਸਵੱਯੇ ਮਹੱਲੇ ਦੂਜੇ ਦੇ, ਸਵੱਯੇ ਮਹੱਲੇ ਤੀਜੇ
ਸਵੱਯੇ ਮਹੱਲੇ ਚੌਥੇ ਦੇ ਸਵੱਯੇ ਮਹੱਲੇ ਪੰਜਵੇਂ ਦੇ



ਪੰਡਤ ਨਰੈਣ ਸਿੰਘ ਜੀ ਗਿਆਨੀ ਵਿਦਯਾ ਮਾਰਤੰਡ
ਲਾਹੌਰ ਮੁਜੰਗਾਂ ਵਾਲੇ

ਾਈ ਬੂਟਾ ਸਿੰਘ ਪ੍ਰਤਾਪ ਸਿੰਘ
ੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਜੁਲਾਈ ੧੯੫੪ ਭੇਟਾ ੨॥) ਜਿਲਦ ਸਮੇਤ

## ਸੁੰਦਰ ਗੁਟਕਾ ਸਟੀਕ

(ਟੀਕਾਕਾਰ ਪੰਡਤ ਨਰੈਣ ਸਿੰਘ ਜੀ ਗਿਆਨੀ ਲਹੌਰ ਵਾਲੇ)

ਜੋ ਸਜਨ ਸਾਰਾ ਗੁਰੂ ਗ੍ਰੰਥ ਸਾਹਿਬ ਸਟੀਕ ਨਹੀਂ ਖ੍ਰੀਦ ਸਕਦੇ ਉਹ ਇਹ ਗੁਟਕਾਖ੍ਰੀਦ ਲੈਣ ਇਸਵਿਚ ਜਪੁਜੀ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਜਾਪੁ ਸਾਹਿਬੁ, ਸਵਯੇ, ਆਸਾ ਦੀ ਵਾਰ, ਅਨੰਦ ਸਾਹਿਬ ਵਡਾ, ਅਰਦਾਸ, ਸੁਖਮਨੀ ਸਾਹਿਬ ਇਨਾਂ ਦਾ ਟੀਕਾ। ਭੇਟਾ ਆਮ ਜਿਲਦ ੪।।) ਸੁਨਹਿਰੀ ੫।।)

ਇਹੋ ਸੁੰਦਰ ਗੁਟਕਾ ਸਟੀਕ ਮੋਮੀ ਕਾਗਜ਼ ਸੁਨਹਿਰੀ ਜਿਲਦ ਭੇਣਾ ੬)

ਇਹੋ ਗੁਟਕਾ ਵਿਆਹ ਸ਼ਾਦੀਆਂ ਵਿਚ ਸੁਗਾਤ ਦੇਣ ਲਈ ਸਪੈਸ਼ਲ ਕਾਗਜ਼ ਤੇ ਸਪੈਸ਼ਲ ਜਿਲਦ ਭੇਟਾ ੮) ਤੇ ੯)

**ਪ੍ਰਾਣ ਸੰਗਲੀ**—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਲਾਦੀਪ ਵਿਚ ਉਚਾਰੀ ਹੋਈ ਪੋਥੀ ਹੈ ਯੋਗ ਮਾਰਗ ਦੇ ਉਪਦੇਸ਼ ਹਨ ਯੋਗ ਸਮਾਧੀ ਦੀਆਂ ਜੁਗਤੀਆਂ ਤੇ ਸੁੰਨ ਤੇ ਦਸਵੇਂ ਦਵਾਰ ਦੇ ਭੇਦ ਲਿਖੇ ਹਨ ਭੇਟਾ ੪)

## ਆਸਾ ਦੀ ਵਾਰ ਛੰਦ ... ਤੇ ਨੌਂ ਧੁਨਾਂ ਸਟੀਕ

ਸੰਪਰਦਾਈ ਗਿਆਨੀਆਂ ਦੇ ਸਿਰ ਤਾਜ ਪੰਥ ਭੂਸ਼ਨੀ ਸ੍ਰੀ ਮਾਨ ਸੰਤ ਅਮੀਰ ਸਿੰਘ ਜੀ (ਔਡਣਸ਼ਾਹੀਏ) ਸ੍ਰੀ ਅੰਮ੍ਰਿਤਸਰ ਨਿਵਾਸ ਦੇ ਨਾਮ ਤੋਂ ਕੌਣ ਸੰਤ ਮਹੰਤ ਗਿਆਨੀ ਵਿਦਵਾਨ ਜਾਣੂ ਨਹੀਂ। ਆਪ ਜੀ ਨੇ ਬੜ ਕ੍ਰਿਪਾਲਤਾ ਸਹਿਤ ਇਸ ਬਾਣੀ ... ਅਰਥ ਆਪਣੇ ਚੇਲੇ ਸੰਤ ਕ੍ਰਿਪਾਲ ਸਿੰਘ ਜੀ ਦੀ ਕਲਮ ਤੋਂ ਲਿਖਵਾਏ ਹਨ ਇਹ ਟੀਕਾ ਦੇਖਣ ਯੋਗ ਹੈ ਤੁਕ ਤੁਕ ਦੇ ਅਰਥਾਂ ਦੇ ਨਾਲ ਪ੍ਰ... ਸਾਖੀਆਂ ਤੇ ਉਥਾਨਕਾਂ ਭੀ ਰੱਖੀ ਹਨ। ਹੋਰ ਵਾਧਾ ਇਹ ਹੈ ਕਿ ਆ... ਦੀ ਵਾਰ ਦੀ ਬਾਣੀ ਦੇ ਨਾਲ ... ਤਨ ਵੇਲੇ ਛਕੇ ਤੇ ਛੰਦ ਰਾਗੀ ... ਪੜਦੇ ਹਨ ਉਹਨਾਂ ਦੇ ਅਰਥ ਭੀ ... ਹੀ ਉਸੇ ਤਰਾਂ ਕੀਤੇ ਹਨ। ਭੇਟਾ...

## ਸਾਖੀ ਪ੍ਰਮਾਨ

ਜਪੁਜੀ ਤੋਂ ਲੈਕੇ ਰਾਗ ਮਾਲਾ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ... ਸ਼ਬਦਾਂ ਉਪਰ ਸਾਖੀਆਂ ਲਿਖੀ ਹਨ। ਭੇਟਾ ੬)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈ ਭੰ ਗੁਰ ਪ੍ਰਸਾਦਿ ॥

# ਸਵਯੇ* ਸ੍ਰੀ ਮੁਖ ਬਾਕੁ ਮਹਲਾ ੫ ॥

ਉਥਾਨਕਾ–ਸੰਪ੍ਰਦਾਈ ਕਹਿੰਦੇ ਹਨ–ਇਕ ਵੇਰੀ ਸ੍ਰੀ ਵਿਸ਼ਨ ਜੀ ਮਾ ਦੀ ਸਭਾ ਵਿਚ ਗਏ, ਅਗੋਂ ਬ੍ਰਹਮਾਂ ਤੇ ਵੇਦ ਇਨ੍ਹਾਂ ਦੇ ਸਤਿਕਾਰ ਨੂੰ ਨਾਂ ਹੋਏ, ਵਿਸ਼ਨ ਜੀ ਨੇ ਮਰਯਾਦਾ ਭੰਗ ਹੁੰਦੀ ਵੇਖਕੇ ਅਤੇ ਬ੍ਰਹਮਾਂ ਤੇ ਾਂ ਨੂੰ ਅਭਿਮਾਨੀ ਜਾਣਕੇ, ਇਨ੍ਹਾਂ ਨੂੰ ਸ੍ਰਾਪ ਦੇ ਦਿੱਤਾ–ਜੋ ਤੁਸੀਂ ਇਥੋਂ ਜਾਕੇ ਮਾਤਲੋਕ ਵਿਚ ਜਾਕੇ ਜਨਮ ਧਾਰੋ। ਫਿਰ ਇਨ੍ਹਾਂਨੇ ਅਪਨੇ ਉਧਾਰ ਈ ਬੇਨਤੀ ਕੀਤੀ ਤਾਂ ਭਗਵਾਨ ਨੇ ਕਿਹਾ–ਕਲਿਜੁਗ ਵਿਚ ਸ੍ਰੀ ਗੁਰੂ ਨਕ ਦੇਵ ਜੀ ਦੇ ਪੰਜਵੇਂ ਸਰੂਪ ਤੁਹਾਡੀ ਕਲਿਆਣ ਕਰਨਗੇ। ਇਸਤਰ੍ਹਾਂ ਾਂ ਵੇਦਾਂ ਤੇ ਬ੍ਰਹਮਾਂ ਨੇ ਸ੍ਰਾਪਤ ਹੋਕੇ ਕਲਜੁਗ ਵਿਚ ਭੱਟਾਂ ਦੇ ਘਰ ਆਣ ਮ ਪਾਇਆ। ਇਕ ੨ ਵੇਦ ਨੇ ਚਾਰ ੨ ਰੂਪ ਧਾਰੇ ਤੇ ਬ੍ਰਹਮਾਂ ਨੇ ਇਕ ਧਾਰਿਆ, ਇਨ੍ਹਾਂ ਸਤਾਰਾਂ ਦੇ ਨਾਮ ਇਹ ਹਨ:–

ਸਾਮ ਵੇਦ–ਮਥਰਾ, ਜਾਲਪ, ਹਰਬੰਸ ਤੇ ਬਲ।
ਰਿਗ ਵੇਦ–ਜੱਲ, ਨੱਲ, ਕੱਲ ਤੇ ਕਲ ਸਹਾਰ।

---

*ਇਹ ਸੰਗੀਤ ਵਿਦਯਾ ਅਨੁਸਾਰ "ਪਦ" ਹਨ, ਪਰ ਭੱਟਾਂ ਨੇ ਨੀ ਭਟਈ ਭਾਖਾ ਵਿਚ ਸਵਈਏ ਬਨਾਏ ਹਨ, ਜਿਨ੍ਹਾਂ ਵਿਚ ਸੋਰਠੇ, ਝੂਲਨੇ ਕਬਿੱਤ ਆਦਿਕ ਰਲੇ ਮਿਲੇ ਛੰਦ ਹੁੰਦੇ ਹਨ, ਭਟਈ ਕਾਬਯ ਹਾ ਹੀ ਹੋਇਆ ਕਰਦਾ ਹੈ। ਸਵੈਯੇ ਮਾਤ੍ਰਿਕ ਤੇ ਵਰਣਿਕ ਦੋਹਾਂ ਤਰ੍ਹਾਂ ਯਾ ਕਰਦੇ ਹਨ, ਅਤੇ ਇਨ੍ਹਾਂ ਦੇ ਅਨੇਕਾਂ ਹੀ ਭੇਦ ਕਾਵਯ ਗ੍ਰੰਥਾਂ ਵਿਚ ਹਨ।

ਯਜੁਰ ਵੇਦ–ਟੱਲ, ਸੱਲਯ, ਜਲ੍ਹ ਤੇ ਭਲ ।
ਅਥਰ ਬਨਵੇਦ–ਦਾਸ, ਕੀਰਤ, ਗਯਿੰਦ ਤੇ ਸਦਰੰਗ ।
ਅਤੇ ਸਤਾਰਵਾਂ ਭਿਖਾ ਬ੍ਰਹਮਾ ਦਾ ਰੂਪ ਹੋਯਾ ।

ਇਹ ਸਤਾਰਾਂ ਹੀ ਅਨੇਕਾਂ ਦੇਸਾਂ ਪ੍ਰਦੇਸਾਂ ਵਿਚ ਗੁਰੂ ਦੀ ਢੂੰਢ ਕਰਦੇ ੨ ਕਾਸ਼ੀ ਵਿਚ ਇਕੱਠੇ ਹੋ ਗਏ, ਉਥੋਂ ਪਤਾ ਲੱਗਾ ਜੋ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਪੰਜਵੇਂ ਗੁਰੂ ਸਤਿਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਜੀ ਵਿਚ ਬਿਰਾਜਦੇ ਹਨ, ਤਾਂ ਇਹ ਇਥੇ ਆਏ। ਅਤੇ ਦਰਸ਼ਨ ਕਰਕੇ ਆਤਮ ਅਨੰਦ ਪਾਕੇ ਮਗਨ ਹੋ ਗਏ। ਫਿਰ ਬੇਨਤੀ ਕੀਤੀ ਜੋ ਅਸੀਂ ਆਪ ਜੀ ਦੀ ਉਸਤਤੀ ਕੀਤੀ ਚਾਹੁੰਦੇ ਹਾਂ, ਤਾਂ ਗੁਰੂ ਜੀ ਨੇ ਫੁਰਮਾਯਾ ਗੁਰੂ ਨਾਨਕ ਜੀ ਦੀ ਉਪਮਾਂ ਕਰੋ, ਅਤੇ 'ਗੁਰੂ ਨਾਨਕ ਜੀ' ਤੇ 'ਪਾਰਬ੍ਰਹਮ' ਨੂੰ ਅਭੇਦ ਰੂਪ ਪ੍ਰਗਟ ਕਰਕੇ ਦੱਸਣ ਲਈ ਪਹਿਲੇ ਆਪ ਜੀ ਨੇ ਸਵੈਯੇ ਉਚਾਰਨ ਕਰਕੇ ਉਨ੍ਹਾਂ ਨੂੰ ਪੂਰਨੇ ਪਾ ਦਿਤੇ ਕਿ ਇਸਤਰ੍ਹਾਂ ਨਾਲ ਗੁਰੂ ਜੀ ਦੀ ਉਪਮਾਂ ਕਰੋ।

ਉਨ੍ਹਾਂ ਨੇ ਬੇਨਤੀ ਕੀਤੀ, ਸਾਡੇ ਹਿਰਦੇ ਮਲੀਨ ਹਨ, ਇਸ ਤਰ੍ਹਾਂ ਦੀ 'ਬ੍ਰਹਮ ਅਭੇਦ ਉਸਤਤੀ ਅਸੀਂ ਨਹੀਂ ਕਰ ਸਕਦੇ ਹਾਂ, ਪਹਿਲੇ ਆਪ ਕ੍ਰਿਪਾ ਕਰਕੇ ਸਾਡੇ ਹਿਰਦੇ ਸੁਧ ਕਰੋ।' ਤਾਂ ਸਤਿਗੁਰੂ ਜੀ ਨੇ ਉਨ੍ਹਾਂ ਦਾ ਦੇਹ ਅਧਿਆਸ ਛੁਡਾਕੇ ਬ੍ਰਹਮ ਰੂਪ ਲਖਾਉਨ ਲਈ ਫਿਰ ਯਾਰਾਂ ਸਵੈਯੇ ਹੋਰ ਉਚਾਰਨ ਕੀਤੇ, ਪਹਿਲੇ ਵੀਹ ਸਵੈਯੇ ਸ੍ਰੀ ਮੁਖਵਾਕ ਸ੍ਰੀ ਸਤਿਗੁਰੂ ਜੀ ਦੇ ਹਨ, ਅਤੇ ਮਗਰੋਂ ਫਿਰ ਉਨ੍ਹਾਂ ਭੱਟਾਂ ਦੇ ਉਚਾਰਨ ਕੀਤੇ ਹੋਏ ਹਨ।

**ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥**

ਹੇ ਆਦ ਪੁਰਖ ਕਰਤਾਰ ! (ਤੂੰ ਆਪੇ ਹੀ) ਸਾਰੇ ਕਾਰਣ ਤੇ ਕਰਣ (ਰੂਪ ਹੈਂ)।

**ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ ॥**

ਸਾਰਾ (ਜਗਤ ਤੇਰੇ ਵਿਚ) ਪੂਰਨ ਹੋ ਰਿਹਾ ਹੈ, ਅਤੇ (ਤੂੰ) ਸਾਰੇ ਘਟਾਂ ਵਿਚ ਵਿਆਪ ਰਿਹਾ ਹੈਂ ।

**ਬ੍ਯਾਪਤ ਦੇਖੀਐ ਜਗਤਿ ਜਾਨੈ ਕਉਨੁ ਤੇਰੀ ਗਤਿ ॥**
**ਸਰਬ ਕੀ ਰਖ੍ਯਾ ਕਰੈ ਆਪੇ ਹਰਿ ਪਤਿ ॥**

ਹੇ ਹਰੀ ਸ੍ਵਾਮੀ ! (ਤੈਨੂੰ)ਜਗਤ ਵਿਚ ਵਿਆਪਕ ਵੇਖੀਦਾ ਹੈ, ਤੇਰੀ ਗਤੀ ਨੂੰ ਕੌਣ ਜਾਣ ਸਕਦਾ ਹੈ ? (ਤੂੰ) ਆਪੇ ਹੀ ਸਭ ਦੀ ਰਖਿਆ ਕਰਦਾ ਹੈਂ ।

**ਅਬਿਨਾਸੀ ਅਬਿਗਤ ਆਪੇ ਆਪਿ ਉਤਪਤਿ ॥**

(ਤੂੰ) ਨਾਸ ਤੋਂ ਰਹਿਤ ਹੈਂ, (ਤੇਰੀ) ਗਤੀ (ਦਾ ਜਾਣਨਾ) ਕਠਨ ਹੈ, (ਤੂੰ) ਆਪ ਅਪਨੇ ਆਪ ਤੋਂ (ਹੀ ਸਭ ਦੀ) ਉਤਪਤੀ (ਕਰਦਾ ਹੈਂ) ।

**ਏਕੈ ਤੂਹੀ ਏਕੈ ਅਨ ਨਾਹੀ ਤੁਮ ਭਤਿ ॥**

ਇਕ ਤੂਹੀ (ਏਕੈ,ਅਦੁਤੀ ਹੈਂ, ਹੋਰ(ਕੋਈ) ਤੇਰੇ ਵਰਗਾ ਨਹੀਂ ਹੈ।

**ਹਰਿ ਅੰਤੁ ਨਾਹੀ ਪਾਰਾਵਾਰੁ ਕਉਨੁ ਹੈ ਕਰੈ ਬੀਚਾਰੁ ॥**
**ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥**

ਹੇ ਹਰੀ ! (ਤੇਰੇ) ਪਾਰ ਉਰਾਰ ਦਾ ਅੰਤ ਨਹੀਂ (ਔਂਦਾ ਹੈ, ਤੇਰਾ) ਵੀਚਾਰ ਕੌਣ ਕਰ ਸਕਦਾ ਹੈ ? ਹੇ ਜਗਤ ਪਿਤਾ ! (ਤੂੰ ਹੀ) ਸਭ ਦੇ ਪ੍ਰਾਣਾਂ ਦਾ ਆਸਰਾ ਹੈਂ ।

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ**
**ਏਕ ਜੀਹ ਕਿਆ ਬਖਾਨੈ ॥**

ਗੁਰੂ ਨਾਨਕ ਭਗਤ ਨੂੰ ਦਰਗਾਹ ਵਿਚ ਬ੍ਰਹਮ ਦੇ ਸਮਾਨ ਹੀ [ਤੁਲਿ] ਵਿਚਾਰਿਆ ਗਿਆ ਹੈ, (ਮੇਰੀ) ਇਕ ਜੀਭ (ਉਨ੍ਹਾਂ ਦਾ ਜਸ) ਕੀ

ਕਥਨ ਕਰੇ ?

ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੧ ॥

(ਪਰ) ਹਾਂ ਜੀ ! (ਮੈਂ ਆਪ ਤੋਂ ਮਨ ਕਰਕੇ) ਬਲਿਹਾਰ ਬਲਿਹਾਰ (ਜਾਂਦਾ ਹਾਂ, ਬਾਣੀ ਕਰਕੇ, ਕੁਰਬਾਨ ਕੁਰਬਾਨ (ਹੁੰਦਾ ਹਾਂ, ਅਤੇ ਸਰੀਰ ਕਰਕੇ) ਸਦਾ ਹੀ ਸਦਕੇ ਜਾਂਦਾ ਹਾਂ ॥ ੧ ॥

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ
ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥

(ਆਪ ਦੇ ਦਰ ਤੇ ਬਾਣੀ) ਦਾ ਪ੍ਰਵਾਹ ਅੰਮ੍ਰਤ ਦੀ [ਸਰਿ] ਨਦੀ (ਹੈ,ਨਾਮ ਧਨ ਦੇ) ਭਰੇ (ਹੋਏ ਆਪ) ਅਤੁੱਲ ਭੰਡਾਰੇ ਹੋ ਪਰੇ, ਤੋਂ ਪਰੇ (ਜੋ ਬ੍ਰਹਮਾਦਿਕ ਹਨ, ਉਹ ਭੀ ਆਪ ਤੋਂ [ਅਪਰ]ਉਰੇ ਹਨ,(ਆਪ ਉਨ੍ਹਾਂ ਤੋਂ ਭੀ) ਅਪਾਰ ਪਰੇ ਹੋ ।

ਆਪਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ
ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥

ਤੂੰ ਅਪਨੀ [ਭਾਵਨੁ] ਮਰਜ਼ੀ ਕਰਦਾ ਹੈਂ,(ਕਿਸੇ) ਦੂਜੇ ਦੀ [ਮੰਤ੍ਰਿ] ਸਲਾਹ ਨਹੀਂ ਲੈਂਦਾ ਹੈਂ, (ਇਸ ਸੰਸਾਰ) ਘਰ ਦੀ ਉਤਪਤੀ ਤੇ ਪਰਲੌ (ਤੇਰੀ) ਇਕ ਨਿਮਖ (ਵਿਚ ਹੋ ਜਾਂਦੀ ਹੈ) ।

ਆਨ ਨਾਹੀ ਸਮਸਰਿ ਉਜੀਆਰੋ ਨਿਰਮਰਿ
ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ॥

ਹੇ ਹਰੀ ! ਹੋਰ (ਕੋਈ ਤੇਰੇ) ਸਮਾਨ ਨਹੀਂ (ਹੈ, ਤੇਰਾ) ਉਜਾਲਾ ਨਿਰਮਲ ਹੈ, (ਤੇਰਾ) ਹਰਿ ਨਾਮ ਲੈਣ (ਨਾਲ ਜੀਵ ਦੇ) ਕ੍ਰੋੜਾਂ ਪਾਪ (ਮਿਟ) ਜਾਂਦੇ ਹਨ ।

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥**

ਸਤਿਗੁਰੂ ਜੀ (ਕਹਿੰਦੇ ਹਨ) [ਜਨੁ] ਸੰਤ, ਭਗਤ ਤੇ ਬ੍ਰਹਮ ਦਰਗਾਹ ਵਿਚ ਸਮਾਨ ਹੀ ਵਿਚਾਰੇ ਜਾਂਦੇ ਹਨ, (ਮੈਂ) ਇਕ ਜੀਭ (ਨਾਲ ਉਨ੍ਹਾਂ ਦਾ ਜਸ) ਕਿਵੇਂ ਕਥਨ ਕਰਾਂ ?

**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੨ ॥**

(ਪਰ) ਹਾਂ ਜੀ ! (ਮੈਂ ਆਪ ਤੋਂ ਮਨ ਕਰਕੇ) ਬਲਿਹਾਰ ਬਲਿਹਾਰ (ਜਾਂਦਾ ਹਾਂ, ਬਾਣੀ ਕਰਕੇ) ਕੁਰਬਾਨ ਕੁਰਬਾਨ ਹੁੰਦਾ ਹਾਂ, ਅਤੇ ਸਰੀਰ ਕਰਕੇ) ਸਦਾ ਹੀ ਸਦਕੇ ਜਾਂਦਾ ਹਾਂ ॥ ੨ ॥

**ਸਗਲ ਭਵਨ ਧਾਰੇ ਇਕ ਥੇਂ ਕੀਏ ਬਿਸਥਾਰੇ ॥**
**ਪੂਰਿ ਰਹਿਓ ਸ੍ਰਬ ਮਹਿ ਆਪਿ ਹੈ ਨਿਹਾਰੇ ॥**

ਸਾਰੇ ਲੋਕ (ਤੁਸਾਂ) ਟਿਕਾਏ ਹਨ, ਅਤੇ ਇਕ (ਅਪਨੇ ਰੂਪ) [ਥੇ] ਤੋਂ (ਹੀ ਸਾਰੇ) ਪਸਾਰੇ ਕੀਤੇ ਹਨ, (ਤੂੰਹੀ) ਸਭਨਾਂ ਵਿਚ ਪੂਰਨ ਹੋ ਰਿਹਾ ਹੈਂ, ਅਤੇ (ਫਿਰ) ਆਪੇ (ਹੀ ਸਭ ਤੋਂ) ਨਿਰਾਲਾ ਹੈ।

**ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ॥**
**ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥**

ਹੇ ਹਰੀ ! [ਤੇਰੇ) ਗੁਣਾਂ ਦੇ ਪਾਰ (ਉਰਾਰ ਦਾ) ਅੰਤ ਨਹੀਂ (ਹੈ, ਇਹ) ਸਾਰੇ ਜੀਵ ਜੰਤ ਤਰੇ ਬਨਾਏ ਹੋਏ ਹਨ, (ਅਤੇ) ਹੇ ਅਲੱਖ (ਰੂਪ ਵਾਲੇ) ਮੁਰਾਰੀ ! ਇਕ (ਤੂੰਹੀ ਇਨ੍ਹਾਂ) ਸਭਨਾਂ ਦਾ ਦਾਤਾ ਹੈਂ।

**ਆਪ ਹੀ ਧਾਰਨ ਧਾਰੇ ਕੁਦਰਤਿ ਹੈ ਦੇਖਾਰੇ ॥**

**ਬਰਨੁ ਚਿਹਨੁ ਨਾਹੀ ਮੁਖ ਨ ਮਸਾਰੇ ॥**

ਆਪ ਹੀ (ਸਾਰੀ) [ਧਾਰਨ] ਮਰਯਾਦਾ ਨੂੰ ਧਾਰਦੇ ਹੋ, ਅਤੇ ਕੁਦਰਤ ਕਰਕੇ (ਹੀ ਤੁਸਾਂ ਅਪਨਾ ਰੂਪ) ਦਿਖਾਯਾ ਹੈ, (ਇਸਤੋਂ ਭਿੰਨ ਹੋਰ ਕੋਈ ਤੁਹਾਡਾ) ਵਰਨ ਚਿੰਨ੍ਹ ਨਹੀਂ ਹੈ, ਅਤੇ ਨਾਂ ਹੀ ਮੁੱਖ ਤੇ ਮਾਸ [ਸਰੀਰ] ਹੈ।

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ**
**ਏਕ ਜੀਹ ਕਿਆ ਬਖਾਨੈ ॥**

(ਸੰਸਾਰ ਦੇ) [ਦਰਿ] ਅੰਦਰ ਸੰਤ, ਭਗਤ (ਤੇ ਗੁਰੂ) ਨਾਨਕ ਅਤੇ ਬ੍ਰਹਮ ਇਕ ਸਮਾਨ ਹੀ ਵਿਚਾਰੇ ਗਏ ਹਨ, (ਮੈਂ) ਇਕ ਜੀਭ (ਨਾਲ ਇਨ੍ਹਾਂ ਦਾ ਜਸ) ਕਿਸ ਤਰ੍ਹਾਂ ਕਥਨ ਕਰਾਂ ?

**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੩ ॥**

(ਪਰ) ਹਾਂ, ਜੀ ! (ਮੈਂ ਆਪ ਤੋਂ ਮਨ ਕਰਕੇ) ਬਲਿਹਾਰ ਬਲਿ-ਹਾਰ (ਜਾਂਦਾ ਹਾਂ, ਬਾਣੀ ਕਰਕੇ) ਕੁਰਬਾਨ ਕੁਰਬਾਨ (ਹੁੰਦਾ ਹਾਂ, ਅਤੇ ਸਰੀਰ ਕਰਕੇ) ਸਦਾ ਹੀ ਸਦਕੇ ਜਾਂਦਾ ਹਾਂ ॥ ੧ ॥

**ਸਰਬ ਗੁਣ ਨਿਧਾਨੰ ਕੀਮਤਿ ਨ ਗ੍ਯਾਨੰ ਧ੍ਯਾਨੰ**
**ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥**

(ਤੂੰ) ਸਾਰੇ ਗੁਣਾਂ ਦਾ ਨਿਧਾਨ (ਹੈਂ, ਤੇਰੇ) ਗਿਆਨ ਧਿਆਨ ਦੀ ਕੀਮਤ ਨਹੀਂ (ਪੈਂਦੀ ਹੈ, ਅਤੇ) ਹੇ ਪ੍ਰਭੂ ! ਤੇਰਾ ਸਰੂਪ ਉੱਚੇ ਤੋਂ ਭੀ ਉੱਚਾ ਜਾਣੀਦਾ ਹੈ।

**ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ ॥**
**ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥**

ਮਨ ਧਨ ਤੇ ਪ੍ਰਾਣ ਤੇਰੇ ਹਨ, (ਸਾਰਾ) ਜਹਾਨ ਇਕ (ਤੇਰੇ ਹੁਕਮ ਦੀ) [ਸੂਤ] ਡੋਰ ਵਿਚ ਹੈ, (ਤੈਨੂੰ) ਕੇਹੜੀ ਉਪਮਾਂ ਦੇਵਾਂ ? (ਤੇਰਾ ਜਸ) ਵਡਿਆਂ ਤੋਂ ਭੀ ਵੱਡਾ ਹੈ।

**ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ**
**ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ॥**

ਹੇ ਅਲਖ ਅਪਾਰ ਦੇਵ ! ਤੇਰਾ ਭੇਦ ਕੌਣ ਜਾਣਦਾ ਹੈ ? ਹੇ ਪ੍ਰਭੂ ! (ਤੂੰ) ਅਕਲ (ਰੂਪ) ਕਲਾ (ਬਣਕੇ ਵਿਆਪਕ) ਹੈਂ, ਅਤੇ ਸਭ ਨੂੰ [ਧਾਨੰ] ਧਾਰਨ ਵਾਲਾ ਹੈਂ।

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ**
**ਸਮਸਰਿ ਏਕ ਜੀਹਕਿਆ ਬਖਾਨੈ ॥**

(ਸੰਸਾਰ ਦੇ) [ਦਰਿ] ਅੰਦਰ ਸੰਤ, ਭਗਤ (ਤੇ ਗੁਰੂ) ਨਾਨਕ ਅਤੇ ਬ੍ਰਹਮ ਇਕ ਸਮਾਨ ਹੀ ਵਿਚਾਰੇ ਗਏ ਹਨ, (ਮੈਂ)ਇਕ ਜੀਭ(ਨਾਲ ਇਨ੍ਹਾਂ ਦਾ ਜਸ) ਕਿਸ ਤਰ੍ਹਾਂ ਕਥਨ ਕਰਾਂ?

**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੪ ॥**

(ਪਰ) ਹਾਂ ਜੀ ! ਮੈਂ ਆਪ ਤੋਂ ਮਨ ਕਰਕੇ)ਬਲਿਹਾਰ ਬਲਿਹਾਰ (ਜਾਂਦਾ ਹਾਂ, ਬਾਣੀ ਕਰਕੇ) ਕੁਰਬਾਨ ਕੁਰਬਾਨ (ਹੁੰਦਾ ਹਾਂ, ਅਤੇ ਸਰੀਰ ਕਰਕੇ) ਸਦਾ ਹੀ ਸਦਕੇ ਜਾਂਦਾ ਹਾਂ ॥ ੪ ॥

**ਨਿਰੰਕਾਰੁ ਆਕਾਰ ਅਛਲ ਪੂਰਨ ਅਬਿਨਾਸੀ ॥**

ਹੇ ਨਿਰੰਕਾਰ ! (ਜੋ) ਛਲ ਤੋਂ ਰਹਿਤ,ਪੂਰਨ ਤੇ ਨਾਸ ਤੋਂ ਰਹਿਤ (ਅਵਸਥਾ ਹੈ, ਏਹੋ ਤੇਰਾ) ਅਕਾਰ ਹੈ।

**ਹਰਖਵੰਤ ਆਨੰਤ ਰੂਪ ਨਿਰਮਲ ਬਿਗਾਸੀ ॥**

(ਤੂੰ) ਅਨੰਦ ਵਾਲਾ ਹੈਂ, ਅਨੰਤ ਰੂਪ ਹੈਂ, ਅਤੇ ਨਿਰਮਲ ਖੜਾਊ ਵਾਲਾ ਹੈਂ।

**ਗੁਣ ਗਾਵਹਿ ਬੇਅੰਤ ਅੰਤੁ ਇਕੁ ਤਿਲੁ ਨਹੀ ਪਾਸੀ ॥**

ਬੇਅੰਤ (ਪੁਰਸ਼ ਤੇਰੇ) ਗੁਣ ਗਾਉਂਦੇ ਹਨ, ਅਤੇ ਇਕ ਤਿਲ (ਜਿੰਨਾਂ ਭੀ ਉਨ੍ਹਾਂ ਦਾ) ਅੰਤ ਨਹੀਂ ਪਾ ਸਕਦੇ।

**ਜਾਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥**

ਹੇ ਪ੍ਰਭੂ ! ਜਿਸਨੂੰ (ਤੁਸੀ) ਕ੍ਰਿਪਾਲ ਹੁੰਦੇ ਹੋ, ਓਹੀ ਪੁਰਸ਼ ਤੁਹਾਨੂੰ ਮਿਲਦਾ ਹੈ।

**ਧੰਨਿ ਧੰਨਿ ਤੇ ਧੰਨਿ ਜਨਿ ਜਿਹ ਕ੍ਰਿਪਾਲੁ ਹਰਿਹਰਿ ਭਯਉ॥**

ਉਹ ਪੁਰਸ਼ (ਮਨ, ਬਾਣੀ, ਸਰੀਰ ਕਰਕੇ) ਧੰਨ ਹਨ, ਜਿਨ੍ਹਾਂ ਉਤੇ ਹਰੀ ਹਰ ਤਰ੍ਹਾਂ ਨਾਲ ਕ੍ਰਿਪਾਲ ਹੋਯਾ ਹੈ।

**ਹਰਿ ਗੁਰੁ ਨਾਨਕੁ ਜਿਨ ਪਰਸਿਯਉ**
**ਸਿ ਜਨਮ ਮਰਣ ਦੁਹਥੇ ਰਹਿਓ ॥ ੫ ॥**

ਹਰੀ (ਸਰੂਪ) ਗੁਰੂ ਨਾਨਕ (ਜੀ ਦੇ ਚਰਨਾਂ ਨੂੰ) ਜਿਨ੍ਹਾਂ ਨੇ ਪਰ-ਸਿਆ ਹੈ, ਉਹ ਜਨਮ ਮਰਣ (ਰੂਪ) ਦੋਹਾਂ(ਦੁੱਖਾਂ)ਤੋਂ ਰਹਿ ਗਏ ਹਨ॥੫॥

**ਸਤਿ ਸਤਿ ਹਰਿ ਸਤਿ ਸਤਿ ਸਤੇ ਸਤਿ ਭਣੀਐ॥**

ਹੇ ਸੱਤ (ਸਰੂਪ) ਹਰੀ ! (ਤੂੰ ਪਿਛੇ) ਸੱਤ (ਸੀ, ਹੇ) ਸੱਚ ! (ਤੂੰ ਹੁਣ ਭੀ) ਸੱਤ ਹੈਂ, ਹੇ ਸੱਚੇ ! (ਤੂੰ ਅੱਗੇ ਨੂੰ ਭੀ) ਸੱਤ (ਹੋਵੇਂਗਾ, ਇਸ ਤਰ੍ਹਾਂ) ਕਿਹਾ ਜਾਂਦਾ ਹੈ।

**ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ॥**

ਹੇ ਪੁਰਾਤਨ ਪੁਰਖ ! (ਤੇਰੇ ਵਰਗਾ) ਹੋਰ (ਕੋਈ) ਦੂਜਾ ਪੁਰਖ

ਹੋਰ (ਕਿਸੇ ਥਾਂ ਤੇ) ਨਹੀਂ ਸੁਣੀਂਦਾ ਹੈ।

**ਅੰਮ੍ਰਿਤੁ ਹਰਿਕੋ ਨਾਮੁ ਲੈਤ ਮਨਿ ਸਭ ਸੁਖ ਪਾਏ ॥**

ਹੇ ਹਰੀ (ਤੇਰੇ) ਨਾਮ ਅੰਮ੍ਰਿਤ ਨੂੰ ਲੈਂਦਿਆਂ (ਹੀ ਮੈਂ) ਮਨ ਵਿਚ ਸਾਰੇ ਸੁਖ ਪਾਏ ਹਨ।

**ਜੇਹ ਰਸਨ ਚਾਖਿਓ ਤੇਹ ਜਨ ਤ੍ਰਿਪਤਿ ਅਘਾਏ ॥**

ਜਿਨ੍ਹਾਂ ਰਸਨਾਂ (ਨਾਲ ਅੰਮ੍ਰਿਤ) ਚੱਖਿਆ ਹੈ, ਉਹ ਪੁਰਸ਼ ਤ੍ਰਿਪਤੀ (ਨਾਲ) ਰਜ ਗਏ ਹਨ।

**ਜਿਹਠਾਕੁਰੁ ਸੁ ਪ੍ਰਸੰਨੁ ਭਯੋ ਸਤ ਸੰਗਤਿ ਤਿਹ ਪਿਆਰੁ ॥**

ਹੇ ਠਾਕਰ ! ਜਿਨ੍ਹਾਂ ਉਤੇ (ਤੂੰ) [ਸੁ] ਪ੍ਰਸੰਨ ਹੋਇਆ ਹੈ, ਉਹਨਾਂ ਦਾ ਸਤ ਸੰਗਤ ਨਾਲ ਪਿਆਰ ਲੱਗਾ ਹੈ।

**ਹਰਿ ਗੁਰੁ ਨਾਨਕੁ ਜਿਨ ਪਰਸਿਓ**
**ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥**

ਹਰੀ (ਰੂਪ) ਗੁਰੂ ਨਾਨਕ (ਜੀ ਦੇ ਚਰਨਾਂ ਨੂੰ) ਜਿਸਨੇ ਪਰਸਿਆ ਹੈ, ਉਸਨੇ (ਆਪਣੀ) ਸਾਰੀ ਕੁਲ ਦਾ ਉਧਾਰ ਕਰ ਲਿਆ ਹੈ।। ੬ ॥

**ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥**

(ਗੁਰੂ) ਦੀ ਸਭਾ ਸੱਚ ਹੈ, (ਕਿਉਂਕਿ) ਸੱਚੇ (ਨੇ ਅਪਨਾ ਸਰੂਪ ਗੁਰਾਂ) ਪਾਸ ਟਿਕਾਯਾ ਹੈ।

**ਸਚੈ ਤਖਤਿ ਨਿਵਾਸ ਸਚੁ ਤਪਾਵਸੁ ਕਰਿਓ ॥**

(ਗੁਰੂ) ਸੱਚੇ ਦੇ ਤਖਤ ਉਤੇ ਨਿਵਾਸ (ਕਰਦਾ ਹੈ, ਅਤੇ ਉਨ੍ਹਾਂ ਨੇ) ਸੱਚਾ ਹੀ ਨਿਆਉਂ ਕੀਤਾ ਹੈ।

**ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥**

(ਜਿਸ) ਸਚੇ ਨੇ ਸੰਸਾਰ ਨੂੰ ਸਿਰਜਿਆ ਹੈ, (ਉਹ) ਆਪ ਅਭੁੱਲ [ਹੈ, ਜੋ ਕਦੇ ਭੀ) ਭੁਲਦਾ ਨਹੀਂ ਹੈ।

**ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥**

ਅਪਾਰ ਦਾ ਨਾਮ ਅਮੋਲਕ ਰਤਨ ਹੈ, (ਜਿਸਦੀ) ਕੀਮਤ ਨਹੀਂ ਪੈਂਦੀ।

**ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ ਸਰਬ ਸੁਖ ਤਿਨਹੂ ਪਾਏ ॥**

ਜਿਸ ਉਤੇ ਗੋਬਿੰਦ ਕ੍ਰਿਪਾਲ ਹੋਇਆ ਹੈ, ਉਸਨੇ ਸਾਰੇ ਸੁਖ ਪਾ ਲਏ ਹਨ।

**ਹਰਿ ਗੁਰੁ ਨਾਨਕੁ ਜਿਨ੍ ਪਰਸਿਓ**
**ਤੇ ਬਹੁੜਿ ਫਿਰਿ ਜੋਨਿ ਨ ਆਏ ॥ ੭ ॥**

ਹਰੀ (ਰੂਪ) ਗੁਰੂ ਨਾਨਕ ਜਿਨ੍ਹਾਂ ਨੂੰ ਮਿਲਿਆ ਹੈ, ਉਹ (ਪੁਰਸ਼) ਮੁੜਕੇ ਜੂਨਾਂ ਦੇ ਫੇਰੇ ਵਿਚ ਨਹੀਂ ਆਏ ਹਨ ॥ ੭ ॥

**ਕਵਨ ਜੋਗੁ ਕਉਨੁ ਗ੍ਯਾਨੁ ਧ੍ਯਾਨੁ**
**ਕਵਨ ਬਿਧਿ ਉਸ੍ਤਤਿ ਕਰੀਐ ॥**

ਕੇਹੜਾ ਜੋਗ ਹੈ ? ਕੇਹੜਾ ਗਿਆਨ ਧਿਆਨ ਹੈ ? ਅਤੇ ਕਿਸ ਬਿਧੀ (ਕਰਕੇ ਤੇਰੀ) ਉਸਤਤੀ ਕੀਤੀ ਜਾਂਦੀ ਹੈ ?

**ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮ ਨ ਪਰੀਐ ॥**

ਸਿਧ, ਸਾਧਿਕ ਤੇ ਤੇਤੀ ਕ੍ਰੋੜ(ਦੇਵਤਿਆਂ ਤੋਂ) ਤੇਰੀ ਕੀਮਤ ਨਹੀਂ ਪਾਈ ਗਈ ਹੈ।

**ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥**

ਬ੍ਰਹਮਾਂ ਵਰਗੇ (ਵੇਦ ਵਕਤੇ) ਸਨਕ ਵਰਗੇ (ਤਪੀਆਂ, ਤੇ) ਸ਼ੇਸ਼ ਨਾਗ (ਵਰਗੇ ਜਪੀਆਂ ਨੇ ਤੇਰੇ) ਗੁਣਾਂ ਦਾ ਅੰਤ ਨਹੀਂ ਪਾਯਾ ਹੈ।

ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥

(ਤੂੰ) ਨਾਂ ਫੜੇ ਜਾਣ ਵਾਲਾ, ਫੜਿਆ ਨਹੀਂ ਜਾਂਦਾ ਹੈਂ ਅਤੇ ਸਭਨਾਂ ਵਿਚ ਪੂਰਨ (ਹੋਕੇ) ਸਮਾਈ (ਕਰ) ਰਿਹਾ ਹੈਂ ।

ਜਿਹ ਕਾਟੀ ਸਿਲਕ ਦਯਾਲ ਪ੍ਰਭਿ
ਸੇਇ ਜਨ ਲਗੇ ਭਗਤੇ ॥

ਹੇ ਪ੍ਰਭੂ ! ਦਿਆਲੂ (ਹੋਕੇ) ਜਿਨ੍ਹਾਂ (ਦੀ ਮੋਹ ਰੂਪ) ਫਾਹੀ ਤੂੰ ਕੱਟੀ ਹੈ, ਉਹ ਪੁਰਸ਼ ਭਗਤੀ ਵਿਚ ਲਗੇ ਹਨ ।

ਹਰਿ ਗੁਰੁ ਨਾਨਕ ਜਿਨਿ ਪਰਸਿਓ
ਤੇ ਇਤ ਉਤ ਸਦਾ ਮੁਕਤੇ ॥ ੯ ॥

ਹਰੀ (ਰੂਪ) ਗੁਰੂ ਨਾਨਕ ਜਿਨ੍ਹਾਂ ਨੂੰ ਮਿਲਿਆ ਹੈ, ਉਹ ਲੋਕ ਪ੍ਰਲੋਕ ਵਿਚ ਸਦਾ ਹੀ ਮੁਕਤ ਰੂਪ ਹਨ॥ ੯ ॥

ਪ੍ਰਭ ਦਾਤਉ ਦਾਤਾਰ ਪਰਿਉ ਜਾਚਕੁ ਇਕੁ ਸਰਨਾ ॥

ਹੇ ਉਦਾਰ ਦਾਤੇ ਪ੍ਰਭੂ ! ਇਕ ਮੰਗਤਾ(ਤੁਹਾਡੀ)ਸਰਨੀ ਪਿਆ ਹੈ।

ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉ ਜਲੁ ਤਰਨਾ ॥

(ਇਸ ਮੰਗਤੇ ਨੂੰ) ਸੰਤਾਂ(ਦੀ ਚਰਨ) ਧੂੜੀ ਦਾ ਦਾਨ ਮਿਲੇ, ਜਿਸ ਦੇ(ਮੱਥੇ,ਲਗਦਿਆਂ(ਹੀ ਇਸਦਾ)ਸੰਸਾਰ ਸਮੁੰਦਰ ਤੋਂ ਤਰਨਾ(ਹੋਜਾਵੇਗਾ)

ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ ॥

ਬੇਨਤੀ ਕਰਦਾ ਹਾਂ (ਮੇਰੀ) ਬੇਨਤੀ ਸੁਣੋ, ਹੇ ਠਾਕਰ ! ਜੇ (ਤੁਹਾਨੂੰ) ਭਾਉਂਦਾ ਹੈ:-

ਦੇਹੁ ਦਰਸੁ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ ॥

(ਤਾਂ ਮੈਨੂੰ) ਦਰਸ਼ਨ ਦਿਓ, ਏਹੋ ਮਨ ਵਿਚ ਚਾਉ ਹੈ, (ਫਿਰ ਮੇਰਾ) ਮਨ ਭਗਤੀ ਵਿਚ ਟਿਕ ਜਾਵੇਗਾ।

**ਬਲਿਓ ਚਰਾਗੁ ਅੰਧ੍ਯਾਰ ਮਹਿ ਸਭ**
**ਕਲ ਉਧਰੀ ਇਕ ਨਾਮ ਧਰਮ ॥**

(ਕਲਜੁਗ ਰੂਪ) ਅੰਧੇਰੇ ਵਿਚ (ਗੁਰੂ ਨਾਨਕ ਰੂਪ) ਦੀਵਾ ਬਲਿਆ ਹੈ, (ਜਿਸਤੋਂ) ਇਕ ਦਾ ਨਾਮ (ਤੇ ਸਿਖ) ਧਰਮ (ਧਾਰਨ ਕਰਕੇ) ਕਲ (ਜੁਗ ਦੀ) ਸਾਰੀ (ਸ੍ਰਿਸ਼ਟੀ) ਉਧਰ ਗਈ ਹੈ।

**ਪ੍ਰਗਟੁ ਸਗਲ ਹਰਿ ਭਵਨ ਮਹਿ**
**ਜਨੁ ਨਾਨਕੁ ਗੁਰ ਪਾਰਬ੍ਰਹਮ ॥੯॥**

ਸਾਰੇ ਲੋਕਾਂ ਵਿਚ (ਇਹ ਗੱਲ) [ਹਰਿ] ਸੂਰਜ (ਵਾਂਗੂ) ਪ੍ਰਗਟ (ਹੈ, ਕਿ) [ਜਨੁ] ਮਾਨੋਂ ਗੁਰੂ ਨਾਨਕ (ਦੇਵ ਹੀ) ਪਾਰਬ੍ਰਹਮ ਹੈ॥ ੯ ॥

ਇਥੋਂ ਤਕ ਗੁਰੂ ਨਾਨਕ ਜੀ ਦੀ ਉਪਮਾਂ ਕਰਕੇ ਅਗੇ ਭੱਟਾਂ ਨੂੰ ਦੇਹ ਅਧਿਆਸ ਤੋਂ ਹਟਾਣ ਲਈ ਵੈਰਾਗ ਸੂਚਕ ਉਪਦੇਸ਼ ਕਰਦੇ ਹਨ:—

**ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫**
**੧ ਓ ਸਤਿਗੁਰਪ੍ਰਸਾਦਿ ॥**

**ਕਾਚੀ ਦੇਹ ਮੋਹ ਫੁਨਿ ਬਾਂਧੀ**
**ਸਠ ਕਠੋਰ ਕੁਚੀਲ ਕੁਗਿਆਨੀ ॥**

ਦੇਹ ਕੱਚੀ (ਹੈ, ਅਤੇ ਇਸਨੇ ਉਮੰਦੇ) ਮੋਹ (ਵਿਚ ਬੁਧੀ ਬੰਨ੍ਹੀ (ਹੋਈ ਹੈ, ਇਸੇ ਕਰਕੇ ਜੀਵ) ਮੂਰਖ, ਕਠੋਰ, [ਕੁਚੀਲ] ਬਦਚੱਲਨ ਤੇ ਮੰਦ-ਗਜਾਤਾ ਹੈ।

**ਧਾਵਤ ਭ੍ਰਮਤ ਰਹਨੁ ਨਹੀ ਪਾਵਤ**
**ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**

(ਪਦਾਰਥਾਂ ਲਈ) ਭੱਜਾ ਫਿਰਦਾ ਹੈ, (ਕਿਤੇ) ਠਹਿਰਨਾ ਨਹੀਂ ਪਾਂਦਾ, ਅਤੇ ਪਾਰਬ੍ਰਹਮ ਦੀ [ਗਤਿ] ਪ੍ਰਾਪਤੀ (ਦੀ ਜੁਗਤੀ ਇਸਨੇ) ਨਹੀਂ ਜਾਣੀ ਹੈ।

**ਜੋਬਨ ਰੂਪ ਮਾਇਆ ਮਦ ਮਾਤਾ**
**ਬਚਰਤਿ ਬਿਕਲ ਬਡੌ ਅਭਿਮਾਨੀ ॥**

ਜੁਆਨੀ, ਰੂਪ (ਦੀ ਸੁੰਦਰਤਾ) ਤੇ ਮਾਯਾ ਦੇ ਹੰਕਾਰ ਵਿਚ ਮਸਤ ਹੋਕੇ ਅਭਿਮਾਨੀ (ਪੁਰਸ਼) ਵੱਡਾ ਵਿਆਕਲ ਹੋਕੇ ਫਿਰਦਾ ਹੈ।

**ਪਰ ਧਨ ਪਰ ਅਪਵਾਦ ਨਾਰਿ ਨਿੰਦਾ**
**ਯਹ ਮੀਠੀ ਜੀਅ ਮਾਹਿ ਹਿਤਾਨੀ ॥**

ਪਰਾਯਾ ਧਨ, ਪਰ ਇਸਤ੍ਰੀ, ਪਰਾਈ ਨਿੰਦਾ [ਅਪਵਾਦ] ਬੁਰੇ ਝਗੜੇ, (ਇਨ੍ਹਾਂ ਨੂੰ ਮਿਠਾ (ਜਾਣਕੇ) ਹਿਤ ਨਾਲ ਦਿਲ ਵਿਚ ਲਿਆਉਂਦਾ ਹੈ

**ਬਲ ਬੰਚ ਛਪਿ ਕਰਤ ਉਪਾਵਾ**
**ਪੇਖਤ ਸੁਨਤ ਪ੍ਰਭ ਅੰਤਰਜਾਮੀ ॥**

ਬਲ ਤੇ ਠੱਗੀ (ਨਾਲ ਉਨ੍ਹਾਂ ਪਰ ਧਨ ਤੇ ਪਰ ਇਸਤ੍ਰੀ ਆਦਿਕ ਨੂੰ ਪਾਉਣ ਵਾਸਤੇ) ਲੁਕਕੇ ਉਪਾਉ ਕਰਦਾ ਹੈ, (ਪਰ) ਅੰਤਰਜਾਮੀ ਪ੍ਰਭੂ (ਇਸਦੀ ਹਰ ਇਕ ਗੱਲ ਨੂੰ) ਵੇਖਦਾ ਹੈ, ਅਤੇ ਸੁਣਦਾ ਹੈ।

**ਸੀਲ ਧਰਮ ਦਯਾ ਸੁਚ ਨਾਸ੍ਤਿ**
**ਆਇਓ ਸਰਨਿ ਜੀਅ ਕੇ ਦਾਨੀ ॥**

(ਮੇਰੇ ਵਿਚ) ਸੀਲ, ਧਰਮ, ਦਯਾ, ਤੇ ਸੁੱਚ {ਨਾਸ੍ਤਿ} ਨਹੀਂ ਹੈ, (ਪਰ) ਹੇ ਜੀਵਾਂ ਦੇ ਦਾਤੇ ! (ਤੇਰੀ) ਸਰਣੀ ਆਯਾ ਹਾਂ ।

**ਕਾਰਨ ਕਰਣ ਸਮਰਥ ਸਿਰੀਧਰ**

**ਰਾਖਿ ਲੇਹੁ ਨਾਨਕ ਕੇ ਸੁਆਮੀ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ) ਹੇ ਕਾਰਣਾਂ ਦੇ ਕਰਨ ਨੂੰ ਸਮਰਥ ਹੇ ਸ਼ੋਭਾ ਦੇ ਧਾਰਨ ਵਾਲੇ ਸ੍ਵਾਮੀ ! ਮੈਨੂੰ ਰੱਖ ਲੈ ॥ ੧ ॥

**ਕੀਰਤਿ ਕਰਨ ਸਰਨ ਮਨ ਮੋਹਨ**

**ਜੋਹਨ ਪਾਪ ਬਿਦਾਰਨ ਕਉ ॥**

(ਜੋ) ਮਨ ਮੋਹਨ ਦੀ ਕੀਰਤੀ ਦਾ ਕਰਨਾ (ਤੇ ਉਸਦੀ) ਸਰਨ ਦਾ [ਜੋਹਨ] ਦੇਖਨਾ ਹੈ, (ਇਹ ਦੋਵੇਂ ਕਰਮ) ਪਾਪ ਨਾਸ ਕਰਨ ਨੂੰ (ਸਮਰਥ ਹਨ) ।

**ਹਰਿ ਤਾਰਨ ਤਰਨ ਸਮ੍ਰਥ ਸਭੈ ਬਿਧਿ**

**ਕੁਲਹ ਸਮੂਹ ਉਧਾਰਨ ਸਉ ॥**

ਸਭ ਤਰ੍ਹਾਂ ਕਰਕੇ ਤਾਰਨ ਨੂੰ ਸਮਰਥ ਹਰੀ {ਤਰਨ} ਜਹਾਜ (ਰੂਪ ਹੈ, ਜੋ ਉਸ) [ਸਉ] ਨਾਲ (ਪ੍ਰੇਮ ਕਰਦਾ ਹੈ, ਉਹ ਅਪਨੀ) ਸਮੂਹ ਕੁਲ ਨੂੰ ਉਧਾਰ ਲੈਂਦਾ ਹੈ ।

**ਚਿਤ ਚੇਤਿ ਅਚੇਤ ਜਾਨਿ ਸਤ ਸੰਗਤਿ**

**ਭਰਮ ਅੰਧੇਰ ਮੋਹਿਓ ਤਕ ਧੱਉ ॥**

ਹੇ ਅਚੇਤ ! ਚੇਤਨ ਨੂੰ ਜਾਲਨ (ਲਈ) ਸਤਿਸੰਗਤ (ਵਿਚ ਜਾਕੇ ਉਸਨੂੰ) ਚੇਤੇ ਕਰ, ਭਰਮ ਦੇ ਅੰਧੇਰੇ (ਵਿਚ) ਮੋਹਿਆ ਹੋਇਆ ਕਿਧਰ ਭੱਜਾ ਫਿਰਦਾ ਹੈਂ ?

**ਮੂਰਤ ਘਰੀ ਚਸਾ ਪਲੁ ਸਿਮਰਨ**
**ਰਾਤ ਨਾਮ ਰਸਨਾ ਸੰਗ ਲਉ ॥**

ਚਸਾ, ਪਲ, ਘੜੀ ਜਾਂ ਦੋ ਘੜੀਆਂ ਸਿਮਰਨ (ਕਰ, ਅਤੇ) ਰਾਮ ਨਾਮ ਰਸਨਾ ਨਾਲ {ਲਉ} ਉਚਾਰਨ ਕਰ।

**ਹੋਛਉ ਕਾਜੁ ਅਲਪ ਸੁਖ ਬੰਧਨ**
**ਕੋਟਿ ਜਨੰਮ ਕਹਾ ਦੁਖ ਭੱਉ ॥**

ਥੋੜੇ (ਜੇਹੇ) ਸੁਖ (ਲਏ) ਨਿਕੰਮੇ ਕੰਮਾਂ ਦੇ ਬੰਧਨ (ਵਿਚ ਪੈਕੇ) ਕਿਉਂ ਕ੍ਰੋੜਾਂ ਜਨਮਾਂ ਦੇ ਦੁਖ ਵਿਚ ਭੌਂਦਾ ਹੈਂ?

**ਸਿਖ੍ਯਾ ਸੰਤ ਨਾਮੁ ਭਜੁ ਨਾਨਕ**
**ਰਾਮ ਰੰਗਿ ਆਤਮ ਸਿਉ ਰੱਉ ॥ ੨ ॥**

ਸਤਿਗੁਰੂ ਜੀ (ਕਹਿੰਦੇ ਹਨ) ਸੰਤਾਂ (ਦੀ ਏਹੋ) ਸਿਖਿਆ ਹੈ, (ਕਿ) ਨਾਮ ਨੂੰ ਜਪ, (ਤਾਂਤੇ) [ਆਤਮ] ਮਨ ਦੇ [ਰੰਗਿ] ਪ੍ਰੇਮ ਨਾਲ ਰਾਮ ਦਾ [ਰਉ] ਸਿਮਰਨ ਕਰ।

**ਰੰਚਕ ਰੇਤ ਖੇਤ ਤਨਿ ਨਿਰਮਿਤ**
**ਦੁਰਲਭ ਦੇਹ ਸਵਾਰਿ ਧਰੀ ॥**

[ਖੇਤ] ਇਸਤ੍ਰੀ ਦੇ ਸਰੀਰ ਵਿਚ [ਰੇਤ] ਬੀਰਜ ਦੀ [ਰੰਚਕ] ਬੂੰਦ [ਨਿਰਮਿਤ] ਪੈਣ ਤੋਂ (ਜਿਸਨੇ) ਦੁਰਲਭ ਦੇਹ ਸਵਾਰ ਧਰੀ ਹੈ।

**ਖਾਨ ਪਾਨ ਸੋਧੇ ਸੁਖ ਭੁੰਚਤ ਸੰਕਟ ਕਾਟਿ ਬਿਪਤਿ ਹਰੀ ॥**

(ਜਿਸਦੀ ਕ੍ਰਿਪਾ ਨਾਲ) ਖਾਨ, ਪਾਨ (ਦੇ ਪਦਾਰਥਾਂ ਨੂੰ ਪਾਕੇ) [ਸੋਧੇ] ਘਰ ਵਿਚ ਸੁਖ ਭੋਗਦਾ ਹੈ, (ਜਿਸਨੇ) ਸੰਕਟ ਕਟੇ ਹਨ, ਅਤੇ

ਬਿਪਤਾ ਨਾਸ ਕੀਤੀ ਹੈ।

ਮਾਤ ਪਿਤਾ ਭਾਈ ਅਰੁ ਬੰਧਪ ਬੂਝਨ ਕੀ ਸਭ ਸੂਝ ਪਰੀ ॥

(ਜਿਸਦੀ ਕ੍ਰਿਪਾ ਨਾਲ) ਮਾਂ, ਪਿਉ, ਭਰਾ ਅਤੇ ਸਬੰਧੀਆਂ ਦੇ ਸਮਝਨ ਦੀ ਸਾਰੀ ਸੋਝੀ ਪਈ ਹੈ।

ਬਰਧ ਮਾਨ ਹੋਵਤ ਦਿਨ ਪ੍ਰਤਿ
ਨਿਤ ਆਵਤ ਨਿਕਟਿ ਬਿਖੰਮ ਜਰੀ ॥

(ਜਿਸਦੀ ਕ੍ਰਿਪਾ ਨਾਲ) ਹਰ ਰੋਜ ਸਦਾ ਵੱਡਾ ਹੁੰਦਾ ਜਾਂਦਾ ਹੈ, ਅਤੇ [ਬਿਖੰਮ] ਕਠਨ ਬ੍ਰਿਧਾਵਸ ਨੇੜੇ ਆਉਂਦੀ ਜਾਂਦੀ ਹੈ।

ਰੇ ਗੁਨ ਹੀਨ ਦੀਨ ਮਾਇਆ ਕ੍ਰਿਮ
ਸਿਮਰਿ ਸੁਆਮੀ ਏਕ ਘਰੀ ॥

ਹੇ ਗੁਣਾਂ ਤੋਂ ਹੀਨੇ ਤੇ ਮਾਯਾ ਦੇ ਕੀੜੇ! ਦੀਨ (ਹੋਕੇ ਉਸ) ਸੁਆਮੀ ਨੂੰ ਇਕ ਘੜੀ (ਭਰ ਤਾਂ) ਸਿਮਰ ਲੈ, (ਇਉਂ ਬੇਨਤੀ ਕਰ):-

ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾ ਨਿਧਿ
ਨਾਨਕ ਕਾਟਿ ਭਰੰਮ ਭਰੀ ॥ ੩ ॥

ਸਤਿਗੁਰੂ ਜੀ (ਕਹਿੰਦੇ ਹਨ) ਹੇ ਕ੍ਰਿਪਾ ਨਿਧਿ ਕ੍ਰਿਪਾਲੂ! (ਮੇਰਾ ਮਨ ਰੂਪ) ਹੱਥ ਫੜ ਲੈ, ਅਤੇ ਭਰਮ ਦੀ [ਭਰੀ] ਭਰਤੀ ਕੱਟ ਦੇਹੁ, (ਅਰਥਾਤ ਭਰਮ ਦਾ 'ਵਾਧਾ ਹੋਣਾ' ਨਾਸ ਕਰ ਦੇਹੁ) ॥ ੩ ॥

ਰੇ ਮਨ ਮੂਸ ਬਿਲਾ ਮਹਿ ਗਰਬਤ
ਕਰਤਬ ਕਰਤ ਮਹਾਂ ਮਘਨਾਂ ॥

ਹੇ ਮਨ ਚੂਹੇ! (ਇਸ ਸਰੀਰ ਰੂਪ) [ਬਿਲਾ] ਖੁੱਡ ਵਿਚ (ਹੋਣਾ

ਹੀ) ਹੰਕਾਰ ਕਰਦਾ ਹੈਂ, ਅਤੇ ਮਹਾਂ ਮੂਰਖਾਂ ਦੇ ਕਰਤੱਬ ਕਰਦਾ ਹੈਂ।

**ਸੰਪਤ ਦੋਲ ਝੋਲ ਸੰਗ ਝੂਲਤ**
**ਮਾਇਆ ਮਗਨ ਭ੍ਰਮਤ ਘੁਘਨਾ ॥**

ਸੰਪਦਾ ਰੂਪ ਚੰਡੋਲ [ਪੰਘੂੜੇ] ਦੇ ਝੋਲੇ ਨਾਲ ਝੂਲਦਾ ਹੈ, ਅਤੇ ਮਾਯਾ ਵਿਚ ਮਸਤ (ਹੋਕੇ) [ਘੁਘਨਾ] ਉੱਲੂਆਂ (ਵਾਂਗੂ) ਭੌਂਦਾ ਫਿਰਦਾ ਹੈਂ।

**ਸੁਤ ਬਨਿਤਾ ਸਾਜਨ ਸੁਖ ਬੰਧਪ**
**ਤਾ ਸਿਉ ਮੋਹੁ ਬਢਿਓ ਸੁ ਘਨਾ ॥**

ਪੁਤ੍ਰ, ਇਸਤ੍ਰੀ, ਸੱਜਣ, ਸੁਖ ਤੇ ਸਬੰਧੀ (ਜਿੰਨੇ ਹਨ), ਉਨ੍ਹਾਂ ਨਾਲ (ਤੇਰਾ) ਬਹੁਤਾ ਮੋਹ ਵਧਿਆ ਹੋਯਾ ਹੈ।

**ਬੋਇਓ ਬੀਜੁ ਅਹੰ ਮਮ ਅੰਕੁਰੁ**
**ਬੀਤਤ ਅਉਧ ਕਰਤ ਅਘਨਾ ॥**

ਹੰਗਤਾ ਦਾ ਬੀਜ (ਤੂੰ ਹਿਰਦੇ ਵਿਚ) ਬੀਜਿਆ ਹੈ, (ਜਿਸ ਤੋਂ) ਮਮਤਾ ਦਾ ਅੰਕੂਰ (ਫੁੱਟਿਆ ਹੈ, ਅਤੇ) [ਅਘਨਾ] ਪਾਪਾਂ ਦੇ ਕਰਦਿਆਂ (ਤੇਰੀ) ਉਮਰਾ ਬੀਤਦੀ ਹੈ।

**ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ**
**ਭੁੰਚਤ ਭੁਗਤਿ ਭੂਖ ਭੁਖਨਾ ॥**

ਮੌਤ [ਮੰਜਾਰ] ਬਿੱਲਾ ਮੂੰਹ ਅੱਡੀ (ਤੇਰੇ ਵੱਲੇ ਵੇਖਦਾ ਹੈ, ਅਤੇ (ਤੂੰ ਅਨੇਕਾਂ) ਭੁਗਤਾਂ ਨੂੰ [ਭੁੰਚਤ] ਖਾਂਦਾ ਹੋਯਾ ਭੀ ਭੁੱਖੇ ਦਾ ਭੁੱਖਾ ਹੈਂ।

**ਸਿਮਰਿ ਗੁਪਾਲ ਦਇਆਲ ਸਤ ਸੰਗਤਿ**
**ਨਾਨਕ ਜਗੁ ਜਾਨਤ ਸੁਪਨਾ ॥ ੪ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਜਗਤ ਨੂੰ ਸੁਪਨਾ ਜਾਣਦਾ ਹੈ, (ਉਹ) ਸਤ ਸੰਗਤ ਵਿਚ (ਮਿਲਕੇ) ਦਿਆਲੂ ਜਗਤ ਮਾਲਕ ਨੂੰ ਸਿਮਰਦਾ ਹੈ॥ ੪ ॥

ਦੇਹ ਨ ਗੇਹ ਨ ਨੇਹ ਨ ਨੀਤਾ

ਮਾਇਆ ਮਤ ਕਹਾ ਲਉ ਗਾਰਹੁ ॥

ਦੇਹ ਨਹੀਂ ਰਹਿਣੀ, ਘਰ ਨਹੀਂ (ਰਹਿਣਾ ਇਨ੍ਹਾਂ ਦਾ) ਨੇਹ ਭੀ ਨਿੱਤ ਨਹੀਂ (ਰਹਿਣ ਤਾਂ ਫਿਰ) ਮਾਯਾ ਵਿਚ ਮਸਤ ਹੋਕੇ ਕਿਥੋਂ ਤਕ (ਆਪਨਾ ਆਪ) ਗਾਲੋਗੇ ?

ਛਤ੍ਰ ਨ ਪਤ੍ਰ ਨ ਚਉਰ ਚਾਵਰ

ਬਹਤੀ ਜਾਤ ਰਿਦੈ ਨ ਬਿਚਾਰਹੁ ॥

ਛੱਤ੍ਰ ਨਹੀਂ ਜਾਣਾ, [ਪੁਤ੍ਰ*] ਦਲ [ਲਸਕਰ] (ਨਾਲ) ਨਹੀਂ (ਜਾਣਾ), ਚੌਰ ਤੇ [ਚਾਵਰ†] ਚੌਰ ਕਰਨ ਵਾਲਾ (ਨਾਲ) ਨਹੀਂ (ਜਾਣਾ, ਤੇਰੀ ਉਮਰਾ) ਰੁੜ੍ਹੀ ਜਾਂਦੀ ਹੈ, (ਕਦੇ ਭੀ) ਰਿਦੇ ਵਿਚ ਵਿਚਾਰਦਾ ਨਹੀਂ ਹੈਂ?

ਰਥ ਨ ਅਸ੍ਵ ਨ ਗਜ ਸਿੰਘਾਸਨ

ਛਿਨਮਹਿ ਤਿਆਗਤ ਨਾਂਗ ਸਿਧਾਰਹੁ ॥

ਰਥ ਨਹੀਂ (ਜਾਣੇ, ਘੋੜੇ ਤੇ ਹਾਥੀ ਨਹੀਂ ਜਾਣੇ, ਇਸ ਰਾਜ) ਸਿੰਘਾਸਨ ਨੂੰ ਛਿਨ ਵਿਚ ਛੱਡਕੇ ਨੰਗੇ (ਪੈਰੀਂ) ਚਲਾ ਜਾਏਂਗਾ।

ਸੂਰ ਨ ਬੀਰ ਨ ਮੀਰ ਨ ਖਾਨਮ

ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥

---

*ਪ੍ਰਾਯਾਯਾਕੂ ਹੈ, 'ਪੱਤ੍ਰ' ਦੂਜਾ ਨਾਮ ਦਲ ਹੈ ਅਤੇ ਦਲ ਨਾਮ ਫੌਜਦਾ ਹੈ

†ਸੰਸਕ੍ਰਿਤ, ਚਾਮਰਿਕ = ਚੌਰੀ ਕਰਨ ਵਾਲਾ।

ਸੂਰਮੇਂ ਨਹੀਂ (ਜਾਣੇ), [ਬੀਰ] ਭਰਾ ਨਹੀਂ (ਜਾਣੇ), ਅਮੀਰ ਤੇ ਖਾਨ (ਵੀ) ਨਹੀਂ (ਜਾਣੇ ਹਨ, ਜੋ) ਅੱਖੀਂ ਵੇਖਦੇ ਹੋ, (ਇਨ੍ਹਾਂ ਵਿਚੋਂ) ਕੋਈ ਭੀ ਸੰਗੀ ਨਹੀਂ (ਹੋਣਾ ਹੈ)।

**ਕੋਟ ਨ ਓਟ ਨ ਕੋਸ ਨ ਛੋਟਾ**

**ਕਰਤ ਬਿਕਾਰ ਦੋਊ ਕਰਝਾਰਹੁ ॥**

ਕਿਲਾ (ਨਾਲ) ਨਹੀਂ (ਜਾਣਾ ਹੈ, ਕਿਸੇ) ਆਸਰੇ ਨੇ ਭੀ ਸਹਾਰਾ) ਨਹੀਂ (ਦੇਣਾ ਹੈ, ਅਤੇ) [ਕੋਸ] ਖਜ਼ਾਨੇ (ਕਰਕੇ ਭੀ ਜਮਾਂ ਤੋਂ) ਛੁਟਕਾਰਾ ਨਹੀਂ (ਹੋਣਾ ਫਿਰ) ਦੋਵੇਂ ਹੱਥ ਝਾੜਕੇ (ਕਿਉਂ) ਵਿਕਾਰ ਕਰਦਾ ਹੈਂ ? ਅਥਵਾ ਵਿਕਾਰ ਕਰਦਾ ਹੀ ਦੋਵੇਂ ਹੱਥ ਝਾੜਕੇ ਚਲਾ ਜਾਏਂਗਾ)।

**ਮਿਤ੍ਰ ਪੁਤ੍ਰ ਨ ਕਲਤ੍ਰ ਸਾਜਨ**

**ਸਖ ਉਲਟਤ ਜਾਤ ਬਿਰਖ ਕੀ ਛਾਂਰਹੁ ॥**

(ਅੰਤ ਵੇਲੇ) ਮਿਤ੍ਰ, ਪੁੱਤ੍ਰ, ਇਸਤ੍ਰੀ, ਸੱਜਣ ਤੇ ਸਖੇ (ਸਹਾਈ) ਨਹੀਂ (ਹੋਣਗੇ ਇਹ ਸਾਰੇ) ਦਰਖਤ ਦੀ ਛਾਂ ਵਾਂਗੂੰ ਉਲਟਦੇ ਜਾਂਦੇ ਹਨ।

**ਦੀਨ ਦਯਾਲ ਪੁਰਖ ਪ੍ਰਭ ਪੂਰਨ ਛਿਨ ਛਿਨ**

**ਸਿਮਰਹੁ ਅਗਮ ਅਪਾਰਹੁ ॥**

(ਜੋ) ਦੀਨ ਦਿਆਲ ਪੂਰਨ ਪੁਰਖ ਪ੍ਰਭੂ ਹੈ, (ਉਸ) ਅਗਮ ਅਪਾਰ ਨੂੰ ਛਿਨ ਛਿਨ ਵਿਚ ਸਿਮਰੋ।

**ਸ੍ਰੀ ਪਤਿ ਨਾਥ ਸਰਣਿ ਨਾਨਕ ਜਨ**

**ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥ ੫ ॥**

ਸਤਿਗੁਰੂ ਜੀ (ਆਖਦੇ ਹਨ) ਹੇ ਮਾਯਾ ਪਤੀ ਦੇ ਸੁਾਮੀ ! ਹੇ

ਭਗਵੰਤ ! ਕ੍ਰਿਪਾ ਕਰਕੇ ਸਰਣੀ (ਪਏ) ਦਾਸ ਨੂੰ ਤਾਰ ਲਵੋ ॥ ੫ ॥

ਪ੍ਰਾਨ ਮਾਨ ਦਾਨ ਮਗ ਜੋਹਨ
ਹੀਤੁ ਚੀਤੁ ਦੇ ਲੇ ਲੇ ਪਾਰੀ ॥

ਜੋ ਪ੍ਰਾਣ, ਮਾਨ ਤੇ ਦਾਨ ਤੇ ਰਸਤੇ ਨੂੰ [ਹਨ] ਨਾਸ ਕਰਨ ਵਾਲੀ ਹੈ, ਚਿਤ ਦਾ ਹਿਤ ਦੇਕੇ (ਉਸਨੂੰ) ਲੈ ਲੈਕੇ ਪਾਲਿਆ ਹੈ ।

ਸਾਜਨ ਸੈਨ ਮੀਤ ਸੁਤ ਭਾਈ
ਤਾਹੂ ਤੇ ਲੇ ਰਖੀ ਨਿਰਾਰੀ ॥

(ਫਿਰ ਜੋ) ਸਜਣ, ਸਾਥੀ, ਮਿਤ੍ਰ, ਪੁੱਤ੍ਰ, ਤੇ ਭਰਾ ਹਨ, ਉਨ੍ਹਾਂ ਤੋਂ ਵੱਖਰੀ ਰੱਖ ਲਈ ਹੈ ।

ਧਾਵਨ ਪਾਵਨ ਕੂਰ ਕਮਾਵਨ
ਇਹ ਬਿਧਿ ਕਰਤ ਅਉਧ ਤਨ ਜਾਰੀ ॥

(ਉਸਨੂੰ) ਪ੍ਰਾਵਨ (ਲਈ) ਝੂਠ ਦੀ ਕਮਾਈ ਵਿਚ ਧਾਵਨਾ (ਕੀਤੀ ਹੈ, ਅਤੇ) ਇਸ ਤਰ੍ਹਾਂ ਕਰਦਿਆਂ ਹੀ ਉਮਰਾ ਤੇ ਸਰੀਰ ਗਾਲ ਲਿਆ ਹੈ ।

ਕਰਮ ਧਰਮ ਸੰਜਮ ਸੁਚ ਨੇਮਾ
ਚੰਚਲ ਸੰਗਿ ਸਗਲ ਬਿਧਿ ਹਾਰੀ ॥

(ਜੋ) ਕਰਮ, ਧਰਮ, ਸੰਜਮ, ਸੁੱਚ ਤੇ ਨੇਮ ਹੈ, [ਚੰਚਲ] ਮਾਯਾ ਦੇ ਸੰਗ ਕਰਕੇ (ਉਹ) ਸਭ ਬਿਧਾਂ ਹਾਰ ਦਿੱਤੀਆਂ ਹਨ, ਅਰਥਾਤ ਸਾਰੇ ਧਰਮ ਕਰਮਾਂ ਤੋਂ ਭ੍ਰਸ਼ਟ ਹੋ ਗਿਆ ਹਾਂ ਇਸ ਕਰਕੇ):—

ਪਸੂ ਪੰਖੀ ਬਿਰਖ ਅਸਥਾਵਰ
ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥

ਪਸੂ, ਪੰਛੀ, ਦਰਖਤ ਤੇ ਸਥਾਵਰ (ਜੰਗਮ ਆਦਿਕ) ਬਹੁਤ ਤਰ੍ਹਾਂ ਦੀਆਂ ਜੂਨਾਂ ਵਿਚ ਭੌਂਦਿਆਂ ੨ ਵਡੇ ਭਾਰੇ (ਦੁਖ ਪਾਏ ਹਨ)।

ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ
ਦੀਨਾ ਨਾਥ ਪ੍ਰਾਨ ਪਤਿ ਸਾਰੀ ॥

(ਹੁਣ ਭੀ) ਸਾਰੀ (ਉਮਰਾ ਵਿਚ) ਖਿਨ, ਸਚਾ ਜਾਂ ਪਲ (ਭਰ ਵੀ) ਦੀਨਾਂ ਦੇ ਨਾਥ ਤੇ ਪ੍ਰਾਣਾਂ ਦੇ ਪਤੀ ਦਾ ਨਾਮ ਨਹੀਂ ਸਿਮਰਿਆ ਹੈ।

ਖਾਨ ਪਾਨ ਮੀਠ ਰਸ ਭੋਜਨ
ਅੰਤ ਕੀ ਬਾਰ ਹੋਤ ਕਤ ਖਾਰੀ ॥

(ਜੋ) ਖਾਣ ਪੀਣ ਦੇ ਮਿਠੇ ਸ੍ਵਾਦ ਵਾਲੇ ਭੋਜਨ ਹਨ, (ਇਹ) ਅੰਤ ਦੇ ਵੇਲੇ ਕਿਥੇ (ਪ੍ਰਾਪਤ) ਹੁੰਦੇ ਹਨ? (ਇਨ੍ਹਾਂ ਤੋਂ) ਖਾਲੀ (ਜਾਏਂਗਾ)।

ਨਾਨਕ ਸੰਤ ਚਰਨ ਸੰਗਿ ਉਧਰੇ
ਹੋਰ ਮਾਇਆ ਮਗਨ ਚਲੇ ਸਭਿ ਡਾਰੀ ॥ ੬ ॥

ਸਤਿਗੁਰੂ ਜੀ (ਆਖਦੇ ਹਨ, ਜੋ) ਸੰਤਾਂ ਦੇ ਚਰਨਾਂ ਦੇ ਸੰਗੀ (ਹੋਏ ਹਨ, ਉਹ ਸੰਸਾਰ ਸਮੁੰਦਰ ਤੋਂ) ਉਧਰੇ ਹਨ, ਅਤੇ ਹੋਰ (ਜੋ) ਮਾਯਾ ਵਿਚ ਮਸਤ (ਰਹੇ ਹਨ, ਉਹ) ਸਾਰੇ ਡਾਲੀ* (ਬੱਧੀ ਨਰਕਾਂ ਨੂੰ) ਚਲੇ (ਗਏ ਹਨ) ॥ ੬ ॥

ਬ੍ਰਹਮਾਦਿਕ ਸਿਵ ਛੰਦ ਮੁਨੀਸੁਰ
ਰਸਕਿ ਰਸਕਿ ਠਾਕੁਰ ਗੁਨ ਗਾਵਤ ॥

ਬ੍ਰਹਮਾਂ, ਸ਼ਿਵਜੀ [ਛੰਦ])† ਕ੍ਰਿਸ਼ਨ ਜੀ ਤੇ ਮੁਨੀਸ਼ੂਰ ਆਦਿਕ

---

*ਊਠਾਂ ਦੀ ਕਤਾਰ ਵਾਂਗੂੰ ਇਕ ਦੂਜੇ ਦੇ ਅੱਗੇ ਪਿੱਛੇ।

†ਸੰਸਕ੍ਰਿਤ, ਛੰਦਕ–ਸ੍ਰੀ ਕ੍ਰਿਸ਼ਨ ਜੀ। ਛੰਦ = ਵੇਦ।

[ਰਸਕਿ ਰਸਕਿ] ਪ੍ਰੇਮ ਦੇ ਰਸੀਏ ਹੋਕੇ ਵਾਹਿਗੁਰੂ ਦੇ ਗੁਣ ਗਾਉਂਦੇ ਹਨ।

ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ ਧਰਣਿ
ਗਗਨ ਆਵਤ ਫੁਨਿ ਧਾਵਤ ॥

ਇੰਦ੍ਰ, ਮੁਨਿੰਦ੍ਰ ਤੇ ਗੋਰਖ (ਆਦਿਕ ਉਸ ਵਾਹਿਗੁਰੂ ਨੂੰ) ਖੋਜਦੇ (ਹੋਏ ਕਈ ਵਾਰੀ) ਧਰਤੀ ਅਤੇ ਅਕਾਸ਼ ਵਿਚ ਆਉਂਦੇ ਤੇ ਜਾਂਦੇ ਹਨ।

ਸਿਧ ਮਨੁਖ੍ਹ ਦੇਵ ਅਰੁ ਦਾਨਵ
ਇਕੁ ਤਿਲੁ ਤਾਕੋ ਮਰਮੁ ਨ ਪਾਵਤ ॥

ਸਿੱਧ ਲੋਕ, ਮਨੁਖ, ਦੇਵਤੇ ਅਤੇ ਦਾਨਵ (ਇਹ ਸਾਰੇ) ਇਕ ਤਿਲ (ਜਿੰਨਾ ਭੀ) ਉਸਦਾ ਭੇਦ ਨਹੀਂ ਪਾਂਦੇ ਹਨ।

ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ
ਹਰਿ ਜਨ ਤਾਕੈ ਦਰਸਿ ਸਮਾਵਤ ॥

(ਜੋ) ਪਿਆਰੇ ਪ੍ਰਭੂ ਦੀ ਪ੍ਰੇਮਾ ਭਗਤੀ ਦੇ ਰਸ ਨੂੰ ਪ੍ਰੀਤੀ (ਨਾਲ ਲੈਂਦੇ ਹਨ, ਉਹ) ਹਰੀ ਦੇ ਭਗਤ ਉਸਦੇ ਦਰਸ਼ਨ ਵਿਚ ਸਮਾ ਜਾਂਦੇ ਹਨ।

ਤਿਸਹਿ ਤਿਆਗਿ ਆਨ ਕਉ ਜਾਚਹਿ
ਮੁਖ ਦੰਤ ਰਸਨ ਸਗਲ ਘਸਿ ਜਾਵਤ ॥

(ਜੋ) ਉਸਨੂੰ ਛਡਕੇ ਹੋਰ ਤੋਂ ਮੰਗਦੇ ਹਨ, (ਉਨ੍ਹਾਂ ਦਾ) ਮੂੰਹ, ਦੰਦ ਤੇ ਰਸਨਾ (ਆਦਿਕ) ਸਭ ਕੁਝ ਘਸ ਜਾਂਦਾ ਹੈ।

ਰੇ ਮਨ ਮੂੜ ਸਿਮਰਿ ਸੁਖ ਦਾਤਾ
ਨਾਨਕ ਦਾਸ ਤੁਝਹਿ ਸਮਝਾਤ ॥ ੭ ॥

ਹੇ ਮੂਰਖ ਮਨ ! (ਤੂੰ) ਸੁਖ ਦਾਤੇ (ਪ੍ਰਭੂ ਦਾ) ਸਿਮਰਨ ਕਰ, (ਗੁਰੂ ਨਾਨਕ (ਜੀ ਦਾ) ਸੇਵਕ ਤੈਨੂੰ ਸਮਝਾਂਦਾ ਹੈ ॥ ੭ ॥

ਮਾਇਆ ਰੰਗ ਬਿਰੰਗ ਕਰਤ ਭ੍ਰਮ
ਮੋਹਕੈ ਕੂਪਿ ਗੁਬਾਰਿ ਪਰਿਓ ਹੈ ॥

(ਜੋ) ਮਾਯਾ ਰੰਗੋਂ ਬਦਰੰਗ ਕਰਦੀ (ਹੈ, ਉਸਦੇ) ਮੋਹ ਕਰਕੇ (ਜੀਵ) ਭਰਮ (ਰੂਪ) ਗੁਬਾਰ ਹਨੇਰੇ ਖੂਹ ਵਿਚ ਪੈ ਗਿਆ ਹੈ।

ਏਤਾ ਗਬੁ ਅਕਾਸਿ ਨ ਮਾਵਤ ਬਿਸਟਾ
ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥

(ਜਿਸ ਸਰੀਰ ਦਾ) ਐਡਾ ਗਰਬ (ਕਰਦਾ ਹੈ, ਕਿ) ਅਕਾਸ਼ ਵਿਚ ਭੀ ਨਹੀਂ ਮੇਉਂਦਾ ਹੈ, (ਇਸਦਾ ਉਹ) ਪੇਟ ਗੂੰਹ, ਹੱਡ ਤੇ ਕੀੜਿਆਂ (ਨਾਲ) ਭਰਿਆ ਹੋਇਆ ਹੈ।

ਦਹਦਿਸ ਧਾਇ ਮਹਾ ਬਿਖਿਆ ਕਉ
ਪਰਧਨ ਛੀਨਿ ਅਗਿਆਨ ਹਰਿਓ ਹੈ ॥

ਅਗਿਆਨ (ਨੇ ਇਸਦਾ ਗਿਆਨ) {ਹਰਿਓ} ਚੁਰਾ ਲਿਆ ਹੈ, (ਇਸ ਲਈ) ਮਹਾਂ ਵਿਸ਼ਿਆਂ (ਦੇ ਵੱਸ ਹੋਕੇ) ਪਰਾਏ ਧਨ ਨੂੰ [ਛੀਨਿ] ਖੋਹਣ ਵਾਸਤੇ ਦਸੋ ਦਿਸਾਂ ਵਿਚ ਭੱਜਾ ਫਿਰਦਾ ਹੈ।

ਜੋਬਨ ਬੀਤਿ ਜਰਾ ਰੋਗਿ ਗ੍ਰਸਿਓ
ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥

(ਇਨ੍ਹਾਂ ਕੰਮਾਂ ਵਿਚ) ਜੁਆਨੀ ਦੇ ਬੀਤਦਿਆਂ ਹੀ ਬੁਢੇਪਾ ਰੋਗ ਆ ਫੜਦਾ ਹੈ, ਅਤੇ (ਮਗਰੋਂ) ਜਮਦੂਤਾਂ ਨੇ ਮੌਤ (ਰੂਪ) ਡੰਡਾ (ਇਸਦੇ ਸਿਰ ਉਤੇ) ਮਾਰ ਦਿੱਤਾ ਹੈ।

ਅਨਿਕ ਜੋਨਿ ਸੰਕਟ ਨਰਕ ਭੁੰਚਤ
ਸਾਸਨ ਦੂਖ ਗਰਤਿ ਗਰਿਓ ਹੈ ॥

ਅਨੇਕਾਂ ਜੂਨਾਂ ਦੇ ਸੰਕਟ [ਭੁੰਚਤ] ਭੋਗਦਾ ਹੈ, ਅਤੇ ਨਰਕ (ਰੂਪ) [ਗਰਤਿ] (ਪਿਆ ਹੋਇਆ ਜਮਦੂਤਾਂ ਦੀ) [ਸਾਸਨ] ਤਾੜਨਾ ਦੇ (ਨਾਲ) ਗਲਦਾ ਹੈ।

ਪ੍ਰੇਮ ਭਗਤਿ ਉਧਰਹਿ ਸੇ ਨਾਨਕ
ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥ ੯ ॥

ਸਤਿਗੁਰੂ ਜੀ (ਕਹਿੰਦੇ ਹਨ) ਉਹ (ਪੁਰਸ਼) ਪ੍ਰੇਮਾ ਭਗਤੀ (ਕਰਕੇ ਸੰਸਾਰ ਸਮੁੰਦਰ ਤੋਂ) ਉਧਰੇ ਹਨ, (ਜਿਨ੍ਹਾਂ ਨੂੰ) [ਸੰਤੁ] ਗੁਰੂ ਨੇ ਕ੍ਰਿਪਾ ਕਰਕੇ ਅਪਣਾ ਕਰ ਲਿਆ ਹੈ ॥ ੯ ॥

ਗੁਣ ਸਮੂਹ ਫਲ ਸਗਲ ਮਨੋਰਥ
ਪੂਰਨ ਹੋਈ ਆਸ ਹਮਾਰੀ ॥

ਸਾਰੇ ਗੁਣ ਤੇ ਸਾਰੇ ਮਨੋਰਥਾਂ ਦੇ ਫਲ (ਸਾਨੂੰ ਪਰਾਪਤ ਹੋਏ ਹਨ, ਅਤੇ) ਸਾਡੀ ਆਸ ਪੂਰਨ ਹੋਈ ਹੈ।

ਅਉਖਧ ਮੰਤ੍ਰ ਤੰਤ੍ਰ ਪਰ ਦੂਖ ਹਰ
ਸਰਬ ਰੋਗ ਖੰਡਣ ਗੁਣਕਾਰੀ ॥

(ਕਿਉਂਕਿ) ਗੁਣਕਾਰੀ (ਦੇ ਨਾਮ ਦਾ ਸਿਮਰਨਾਂ ਹੀ) ਸਾਰੇ ਰੋਗਾਂ ਦੇ ਖੰਡਨ ਵਾਲੀ ਔਸ਼ਧੀ ਹੈ, ਅਤੇ ਦੁੱਖਾਂ ਨੂੰ [ਹਰ] ਨਾਸ ਕਰਨ ਲਈ [ਪਰ] ਖਾਸ ਕਰਕੇ ਮੰਤ੍ਰ ਤੇ ਤੰਤ੍ਰ (ਰੂਪ) ਹੈ।

ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ

ਬਿਨਸਿ ਜਾਹਿ ਹਰਿਨਾਮੁ ਉਚਾਰੀ ॥

(ਉਸ) ਹਰਿ ਨਾਮ ਦੇ ਉਚਾਰਨ ਨਾਲ ਹੀ ਕਾਮ, ਕ੍ਰੋਧ, ਹੰਕਾਰ, ਈਰਖਾ ਤੇ ਤ੍ਰਿਸ਼ਨਾ ਨਾਸ ਹੋ ਜਾਂਦੀ ਹੈ।

ਇਸਨਾਨ ਦਾਨ ਤਾਪਨ ਸੁਚਿ ਕਿਰਿਆ
ਚਰਣ ਕਮਲ ਹਿਰਦੈ ਪ੍ਰਭ ਧਾਰੀ ॥

ਪ੍ਰਭੂ ਦੇ ਚਰਨ ਕਮਲਾਂ (ਦੀ ਪ੍ਰੀਤੀ) ਹਿਰਦੇ ਵਿਚ ਧਾਰੀ ਹੈ, (ਏਹੋ ਹੀ ਸਾਰੇ) ਇਸਨਾਨ, ਦਾਨ, ਤਪ ਤੇ ਸੱਚ [ਕਿਰਿਆ] ਪੂਜਾ ਆਦਿ ਕਰਮਾਂ (ਦਾ ਮੂਲ ਹੈ)।

ਸਾਜਨ ਮੀਤ ਸਖਾ ਹਰ ਬੰਧਪ
ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥

ਹਰੀ (ਹੀ ਮੇਰਾ) ਸਜਣ, ਮਿੱਤ੍ਰ ਤੇ [ਸਖਾ] ਪਿਆਰਾ ਸਬੰਧੀ ਹੈ, ਅਤੇ ਪ੍ਰਭੂ (ਹੀ) ਜੀਅ, ਪ੍ਰਾਣ (ਤੇ ਧਨ) ਧਾਨ ਦਾ ਆਸਰਾ ਹੈ।

ਓਟ ਗਹੀ ਸੁਆਮੀ ਸਮਰਥਹ
ਨਾਨਕ ਦਾਸ ਸਦਾ ਬਲਿਹਾਰੀ ॥

ਸਤਿਗੁਰੂ ਜੀ (ਕਹਿੰਦੇ ਹਨ, ਆਸਾ) ਸਮਰਥ ਸੁਆਮੀ ਦੀ ਓਟ ਫੜੀ ਹੈ ਅਤੇ ਦਾਸ ਸਦਾ (ਹੀ ਉਸਤੋਂ) ਕੁਰਬਾਨ (ਜਾਂਦਾ ਹੈ) ॥੯॥

ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥

(ਜੋ ਪੁਰਸ਼ ਪ੍ਰਭੂ ਦੇ) ਚਰਨ ਕਮਲਾਂ ਦੇ ਪ੍ਰੇਮ ਰਸ ਦਾ ਸੰਗੀ (ਹੈ, ਉਹ ਵਿਕਾਰਾਂ ਰੂਪ [ਆਵਧ] ਸ਼ਸਤ੍ਰ ਨਾਲ ਕੱਟਿਆ ਨਹੀਂ ਜਾਂਦਾ ਹੈ।

ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸਿ ਮਗਿ ॥

(ਜਿਸ ਦਾ) ਮਨ (ਹਰੀ ਦੇ) ਦਰਸ਼ਨ ਦੇ [ਮਗਿ] ਰਸਤੇ [ਭਗਤੀ] ਵਿਚ [ਬਿਧੇ] ਮਿਲਿਆ ਹੈ, (ਉਹ ਪੁਰਸ਼ ਮੋਹ ਰੂਪ) [ਦਾਵਨਿ] ਰੱਸੇ ਕਰ ਕੇ ਬੰਨ੍ਹਿਆਂ ਨਹੀਂ ਜਾਂਦਾ ਹੈ।

ਪਾਵਕ ਜਰਿਓ ਨ ਜਾਤ ਰਹਿਓ ਜਨ ਧੂਰਿ ਲਗਿ ॥
ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥ ਪਗਿ ॥

(ਜੋ) ਪੈਰਾਂ ਕਰਕੇ ਹਰੀ ਦੇ ਰਸਤੇ ਤੁਰਦਾ ਹੈ, (ਉਸਨੂੰ ਪਦਾਰਥਾਂ ਰੂਪ) ਪਾਣੀ ਡੋਬ ਨਹੀਂ ਸਕਦਾ ਹੈ।

ਨਾਨਕ ਰੋਗ ਦੋਖ ਅਘ ਮੋਹ
ਛਿਦੇ ਹਰਿ ਨਾਮ ਖਗਿ ॥ ੧ ॥੧੦ ॥

ਸਤਿਗੁਰੂ ਜੀ (ਆਖਦੇ ਹਨ) ਰੋਗ, ਦੋਖ,ਪਾਪ ਤੇ ਮੋਹ (ਆਦਿਕ ਵਿਕਾਰ) ਹਰਿ ਨਾਮ ਰੂਪ ਖੜਗ ਨਾਲ ਕੱਟੇ ਜਾਂਦੇ ਹਨ ॥੧॥੧੦॥

ਉਦਮੁ ਕਰਿ ਲਾਗੇ ਬਹੁ ਭਾਤੀ
ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥

ਅਨੇਕਾਂ (ਲੋਕ) ਬਹੁਤ ਤਰ੍ਹਾਂ ਦੇ ਉਦਮ ਕਰਨ ਵਿਚ ਲੱਗੇ (ਹੋਏ ਹਨ, ਜਿਨ੍ਹਾਂ ਵਿਚੋਂ) ਬਹੁਤੇ (ਪੁਰਸ਼) ਖਟ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ।

ਭਸਮ ਲਗਾਇ ਤੀਰਥ ਬਹੁ ਭ੍ਰਮਤੇ
ਸੂਖਮ ਦੇਹ ਬੰਧਹਿ ਬਹੁ ਜਟੂਆ ॥

(ਕਈ ਪਿੰਡੇ ਉਤੇ) ਭਸਮ ਲਗਾਕੇ ਬਹੁਤ ਤੀਰਥਾਂ ਉਤੇ ਭੌਂਦੇ ਫਿਰਦੇ ਹਨ, (ਕਈ ਅੰਨ ਛੱਡਕੇ), ਦੇਹ ਨੂੰ [ਸੂਖਮ] ਕ੍ਰਿਸ (ਕਰਦੇ ਹਨ, ਅਤੇ ਕਈ) ਬਹੁਤੀ ਜਟਾਵਾਂ ਬੰਨ੍ਹ ਬੈਠੇ ਹਨ।

*ਬਿਨੁ ਹਰਿ ਭਜਨ ਸਗਲ ਦੁਖ ਪਾਵਤ
ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥
ਪੂਜਾ ਚਕ੍ਰ ਕਰਤ ਸੋਮ ਪਾਕਾ
ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥੨॥੧੧॥ ੨੦॥

(ਕਈ) ਪੂਜਾ ਕਰਦੇ ਹਨ, (ਕਈ) ਚਕ੍ਰ (ਆਦਿਕ ਛਾਪੇ ਲੁਆਂਦੇ ਹਨ, ਅਤੇ ਕਈ) [ਸੋਮਪਾਕਾ] ਅਪਨੇ ਹੱਥੀਂ ਪਕਾਕੇ ਛਕਦੇ ਹਨ, ਅਥਵਾ- [ਸੋਮ ਪਾਕਾ] ਚੰਦ੍ਰਾਇਣ ਵਰਤ ਕਰਦੇ ਹਨ, (ਇਸ ਤਰ੍ਹਾਂ ਨਾਲ) ਅਨੇਕ ਤਰ੍ਹਾਂ ਦੇ ਬਨਾਉ ਬਨਾਂਦੇ ਹਨ। (ਇਹ ਸਾਰੇ ਹਰਿ ਭਜਨ ਤੋਂ ਬਿਨਾਂ (ਹੋਨ ਕਰਕੇ ਇਸ ਤਰ੍ਹਾਂ) ਦੁਖ ਪਾਂਦੇ ਹਨ, ਜਿਵੇਂ ਸੂਤ ਦੇ [ਹਟੂਆ†] ਘਰ (ਨਾਲ ਰੇਸ਼ਮ ਦਾ ਕੀੜਾ) ਪ੍ਰੇਮ ਵਧਾਕੇ (ਦੁੱਖ ਪਾਂਦਾ ਹੈ)।

(੨) ਅਥਵਾ-ਜਿਵੇਂ [ਹਟੂਆ] ਡੌਰਾਂ (ਆਪਣੇ ਤਣੇ ਹੋਏ) [ਸੂਤਕੇ] ਜਾਲ ਨਾਲ ਪ੍ਰੇਮ ਵਧਾਕੇ (ਕੀੜੇ ਮਾਰ ਮਾਰ ਖਾਂਦਾ ਹੈ, ਅਤੇ ਅੰਤ ਨੂੰ ਦੁਖ ਪਾਂਦਾ ਹੈ।)

(੩) ਅਥਵਾ-ਜਿਵੇਂ [ਹਟੂਆ] ਦੁਕਾਨਦਾਰ {ਸੂਤਕੇ} ਲੱਡੂਆਂ ਨੂੰ

---

*ਪਹਿਲੇ ਚੌਥੀ ਤੁਕ ਦਾ ਅਰਥ ਕਰਕੇ ਫਿਰ ਤੀਜੀ ਤੁਕ ਦਾ ਅਰਥ ਕੀਤਾ ਜਾਂਦਾ ਹੈ।

†ਰੇਸ਼ਮ ਦਾ ਕੀੜਾ ਜਦ ਪਲ ਜਾਂਦਾ ਹੈ, ਤਾਂ ਆਪਣੇ ਅੰਦਰੋਂ ਰੇਸ਼ਮ ਦੇ ਸੂਤ ਦੀ ਤਾਰ ਕੱਢਕੇ ਉਦਾਲੇ ਵਲੀ ਜਾਂਦਾ ਹੈ, ਅਰ ਡਾਢੇ ਸ਼ੌਕ ਨਾਲ [ਹਟੂਆ] ਨਿਕਾ ਜੇਹਾ ਘਰ ਆਪਣੇ ਉਦਾਲੇ ਬਣਾਕੇ ਆਪ ਅੰਦਰ ਬੇਸੁਧ ਹੋ ਜਾਂਦਾ ਹੈ, ਫਿਰ ਲੋਕੀ ਉਸ ਖੋਲ ਨੂੰ ਗਰਮ ਕਰਦੇ ਹਨ, ਕੀੜਾ ਅੰਦਰੇ ਮਰ ਜਾਂਦਾ ਹੈ, ਅਤੇ ਉਸ ਖੋਲ ਨੂੰ ਉਬਾਲ ਕੇ ਰੇਸ਼ਮ ਦੀ ਤਾਰ ਉਧੇੜ ਲੈਂਦੇ ਹਨ, ਜੋ ਰੇਸ਼ਮ ਹੋ ਜਾਂਦਾ ਹੈ।

[illegible] ਵਢਾਵੇ ਉਹਨਾਂ ਨੂੰ ਬਨਾਣ ਦਾ ਦੁਖ ਉਠਾਂਦਾ ਹੈ, ਉਸਦਾ ਸੁਆਦ ਨਹੀਂ [illegible] ਹੈ, ਇਵੇਂ ਉਪਰੋਕਤ ਕਰਮਾਂ ਦੇ ਕਰਨ ਨਾਲ ਇਨ੍ਹਾਂ ਕਰਮਾਂ ਦੇ [illegible] ਦਾ ਦੁਖ ਉਠਾਂਦੇ ਹਨ, ਅਤੇ ਮੁਕਤੀ ਦੇ ਰਸ ਨੂੰ ਪਾਂਦੇ ਨਹੀਂ ਹਨ, ੨ ॥ ੧੧ ॥ ੨੦ ॥

ਇਸ ਉਪਦੇਸ਼ ਨੂੰ ਸੁਣਕੇ ਭੱਟਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ) ਤਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਉਨ੍ਹਾਂ ਸਤਾਰਾਂ ਨਾਲ ਉਸ-ਤਤੀ ਉਚਾਰਨੀ ਸ਼ੁਰੂ ਕੀਤੀ। ਪਹਿਲੇ ਸ੍ਰੀਗੁਰੂ ਨਾਨਕ ਦੇਵ ਜੀਦੀ ਉਪਮਾਂ ਉਚਾਰਨ ਕਰਦੇ ਹਨ:-

# ਸਵਈਏ ਮਹਲੇ ਪਹਿਲੇ ਕੇ ੧

ੴ ਸਤਿਗੁਰਪ੍ਰਸਾਦਿ ॥

ਇਕ ਮਨਿ ਪੁਰਖੁ ਧਿਆਇ ਬਰ ਦਾਤਾ ॥
ਸੰਤ ਸਹਾਰੁ ਸਦਾ ਬਿਖਿਆਤਾ ॥

ਮਨ ਵਿਚ ਇਕ ਵਰ ਦੇਣ ਵਾਲੇ ਪੁਰਖ ਨੂੰ ਧਿਆਉਂਦਾ ਹਾਂ ! (ਜੋ) ਸੰਤਾਂ ਦਾ ਸਹਾਰਾ ਤੇ ਸਦਾ ਹੀ ਪ੍ਰਗਟ ਹੈ।

ਤਾਸੁ ਚਰਨ ਲੇ ਰਿਦੈ ਬਸਾਵਉ ॥
ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥

ਉਸਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਲੈਂਦੇ ਹਾਂ ! {ਪਰਮ ਗੁਰੂ} ਸਤਿਗੁਰੂ (ਨਾਨਕ ਦੇਵ ਜੀ ਦੇ),ਗੁਣ ਗਾਉਂਦਾ ਹਾਂ ॥ ੧ ॥

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ

ਦੁਰਤ ਨਿਵਾਰਣ ਸਬਦ ਸਰੇ ॥

(ਉਸ) ਸਤਿਗੁਰੂ ਦੇ ਗੁਣ ਗਾਉਂਦਾਹਾਂ, (ਜੋ) ਸੁਖਾਂ ਦਾ ਸਮੁੰਦਰ ਅਤੇ ਦੁਖਾਂ ਦੇ ਦੂਰ ਕਰਨ ਵਾਲੇ ਉਪਦੇਸ਼ ਦਾ ਸਰੋਵਰ ਹੈ।

ਗਾਵਹਿ ਗੰਭੀਰ ਧੀਰ ਮਤਿ ਸਾਗਰ
ਜੋਗੀ ਜੰਗਮ ਧਿਆਨੁ ਧਰੇ ॥

(ਉਸਦੇ ਜਸ ਨੂੰ ਗੁਣਾਂ ਦੇ) ਗੰਭੀਰ, ਧੀਰਜਵਾਨ ਤੇ ਬੁਧੀ ਦੇ ਸਮੁੰਦਰ ਗਾਉਂਦੇ ਹਨ, ਅਤੇ ਜੋਗੀ ਤੇ ਜੰਗਮ (ਉਸਦਾ) ਧਿਆਨ ਧਰਦੇ ਹਨ।

ਗਾਵਹਿ ਇੰਦ੍ਰਾਦ ਭਗਤ ਪ੍ਰਹਿਲਾਦਕ
ਆਤਮ ਰਸੁ ਜਿਨਿ ਜਾਣਿਓ ॥

ਇੰਦਰ ਵਰਗੇ ਦੇਵਤੇ, ਪ੍ਰਹਿਲਾਦ ਵਰਗੇ ਭਗਤ, ਜਿਨ੍ਹਾਂ ਨੇ ਆਤਮ ਰਸ ਨੂੰ ਜਾਣਿਆ ਹੈ, (ਉਹ ਸਤਿਗੁਰੂ ਦਾ ਜਸ) ਗਾਉਂਦੇ ਹਨ।

ਕਬਿ ਕਲ ਸੁਜਸੁ ਗਾਵਉ
ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥

ਕਲ ਕਵਿ (ਉਸ) ਗੁਰੂ ਨਾਨਕ ਦਾ ਸੁਜਸ ਗਾਉਂਦਾ ਹੈ, ਜਿਸਨੇ ਰਾਜ ਤੇ ਜੋਗ ਨੂੰ ਭੋਗਿਆ ਹੈ, (ਅਰਥਾਤ ਗ੍ਰਹਸਤ ਵਿਚ ਹੀ ਫਕੀਰੀ ਕਮਾਈ ਹੈ)।

ਗਾਵਹਿ ਜਨਕਾਦਿ ਜੁਗਤਿ ਜੋਗੇ ਸੁਰ
ਹਰਿ ਰਸ ਪੂਰਨ ਸਰਬ ਕਲਾ ॥

ਜਨਕ ਵਰਗੇ (ਰਾਜ ਰਿਖੀ, ਜੋ ਜੋਗ ਦੀ) ਜੁਗਤੀ ਕਰਕੇ ਜੋਗੀਆਂ

ਦੇ ਭੀ ਈਸ੍ਵਰ ਹਨ, (ਉਹ ਸਾਰੇ ਗੁਰੂ ਨੂੰ) ਸਰਬ ਕਲਾਂ ਵਿਚ ਪੂਰਨ ਹਰੀ (ਰੂਪ ਜਾਣਕੇ) [ਰਸ] ਪ੍ਰੇਮ (ਨਾਲ ਗੁਣ) ਗਾਉਂਦੇ ਹਨ।

**ਗਾਵਹਿ ਸਨਕਾਦਿ ਸਾਧ ਸਿਧਾਦਿਕ**
**ਮੁਨਿ ਜਨ ਗਾਵਹਿ ਅਛਲ ਛਲਾ।**

ਸਨਕ ਵਰਗੇ ਸਾਧ ਤੇ ਸਿਧ ਲੋਕ (ਭੀ ਜਸ) ਗਾਉਂਦੇ ਹਨ, ਅਤੇ ਮੁਨੀ ਜਨ (ਭੀ) [ਛਲ] ਮਾਇਆ ਤੋਂ ਅਛਲ (ਸਰੂਪ ਗੁਰੂ ਦੇ ਗੁਣ) ਗਾਉਂਦੇ ਹਨ।

**ਗਾਵੈ ਗੁਣ ਧੋਮੁ ਅਟਲ ਮੰਡਲ ਵੈ**
**ਭਗਤਿ ਭਾਇ ਰਸੁ ਜਾਣਿਓ॥**

ਧੌਮਜ† (ਰਿਖੀ) ਗੁਣ ਗਾਉਂਦੇ ਹਨ, [ਵੈ] ਉਹ ਅਟਲ ਮੰਡਲ (ਵਾਲਾ ਧ੍ਰੂ ਵੀ) ਗੁਣ ਗਾਉਂਦਾ ਹੈ, ਜਿਸਨੇ ਪ੍ਰੇਮਾ ਭਗਤੀ ਦੇ ਰਸ ਨੂੰ ਜਾਣਿਆ ਹੈ।

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ॥ ੩॥**

ਕਲਿ ਕਵਿ (ਉਸ) ਗੁਰੂ ਨਾਨਕ ਦਾ ਸੁਜਸ ਗਾਉਂਦਾ ਹੈ, ਜਿਸਨੇ ਰਾਜ ਵਿਚ ਜੋਗ ਨੂੰ ਮਾਣਿਆ ਹੈ, (ਅਰਥਾਤ ਗ੍ਰਹਸਥੀ ਹੋਕੇ ਤ੍ਰਿਆਗੀ ਹੋਏ ਹਨ)॥ ੩॥

---

†ਵਿਆਘ੍ਰ ਪਦ ਨਾਮ ਰਿਖੀ ਦੇ ਪੁਤ੍ਰ ਧੌਮਜ ਰਿਖੀ ਹੋਏ ਹਨ, ਇਹ ਸਤਿਜੁਗ ਵਿਚ ਸਨ, ਅਤੇ ਬਾਲ ਉਮਰਾ ਤੋਂ ਹੀ ਮਾਂ ਨਾਲ ਗੁਸੇ ਹੋਕੇ ਜੰਗਲ ਵਿਚ ਜਾਕੇ ਸ਼ਿਵਜੀ ਦਾ ਤਪ ਕਰਨ ਲਗ ਪਏ ਸਨ, ਅਤੇ ਅਜਰ-ਅਮਰ ਅਤੇ ਦਿਵਯ ਗਿਆਨ ਸਪਨ ਹੋ ਗਏ ਸਨ। (ਮਹਾਂ ਭਾਰਤ)

**ਗਾਵਹਿ ਕਪਿਲਾਦਿ ਆਦਿ ਜੋਗੇਸੁਰ**
**ਅਪਰੰਪਰ ਅਵਤਾਰ ਵਰੋ ॥**

(ਜੋ) [ਅਪਰੰਪਰ] ਵਿਸ਼ਨੂੰ ਦਾ ਸ੍ਰੇਸ਼ਟ ਅਵਤਾਰ ਅਤੇ ਜੋਗੀ ਸਰਾਂ ਦਾ ਮੁੱਢ ਹੈ, (ਉਹ) ਕਪਲ ਵਰਗੇ (ਭੀ ਗੁਰੂ ਦਾ ਜਸ) ਗਾਉਂਦੇ ਹਨ।

**ਗਾਵੈ ਜਮਦਗਨਿ ਪਰਸਰਾਮੇਸੁਰ**
**ਕਰ ਕੁਠਾਰੁ ਰਘੁ ਤੇਜ ਹਰਿਓ ॥**

ਜਮਦਗਨ (ਰਿਖੀ) ਤੇ ਈਸ੍ਵਰ (ਦਾ ਅੰਸ ਅਵਤਾਰ) ਪੁਰਸ਼ ਰਾਮ (ਭੀ ਗੁਰੂ ਦੇ ਗੁਣ) ਗਾਉਂਦਾ ਹੈ, ਅਤੇ (ਜਿਸ ਉਸਦੇ) [ਕਰ] ਹਥੋਂ ਕੁਹਾੜਾ (ਤੇ ਬ੍ਰਹਮ) ਤੇਜ [ਹਰਿਓ] ਖਿੱਚ ਲਿਆ ਸੀ, (ਉਹ) ਰਘੁ (ਵੰਸੀ ਰਾਮ ਭੀ ਗੁਰੂ ਦੇ ਗੁਣ ਗਾਉਂਦਾ ਹੈ)।

**ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ**
**ਸਰਬਾਤਮੁ ਜਿਨਿ ਜਾਣਿਓ ॥**

ਊਧਵ, ਅਕ੍ਰੂਰ ਤੇ ਬਿਦਰ (ਆਦਿਕ ਭਗਤ) ਜਿਨ੍ਹਾਂ ਨੇ [ਸਰਬਾ-ਤਮੁ] ਸਭਨਾਂ ਨੂੰ ਆਪਣਾ ਰੂਪ ਜਾਣਿਆ ਹੈ, (ਉਹ ਭੀ ਗੁਰੂ ਦੇ) ਗੁਣ ਗਾਉਂਦੇ ਹਨ।

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

ਕੱਲ ਕਵਿ (ਉਸ) ਗੁਰੂ ਨਾਨਕ (ਜੀ ਦਾ) ਸੁ ਜਸ ਗਾਉਂਦਾ ਹੈ, ਜਿਸਨੇ ਰਾਜ ਵਿਚ ਜੋਗ ਮਾਣਿਆ ਹੈ ॥ ੪ ॥

**ਗਾਵਹਿ ਗੁਣ ਬਰਨ ਚਾਰਿ ਖਟ ਦਰਸਨ**

ਬ੍ਰਹਮਾਦਿਕ ਸਿਮਰੰਥਿ ਗੁਨਾ ॥

ਚਾਰੇ ਵਰਨ ਤੇ ਖਟ ਦਰਸ਼ਨ (ਗੁਰੂ ਦੇ) ਗੁਣ ਗਾਉਂਦੇ ਹਨ, ਅਤੇ ਬ੍ਰਹਮਾਂ ਆਦਿਕ ਭੀ ਗੁਣਾਂ ਨੂੰ ਸਿਮਰਦੇ ਹਨ।

ਗਾਵੈ ਗੁਣ ਸੇਸੁ ਸਹਸ ਜਿਹਬਾ ਰਸ
ਆਦਿ ਅੰਤਿ ਲਿਵ ਲਾਗਿ ਧੁਨਾ ॥

ਹਜਾਰ ਜੀਭ ਨਾਲ ਸ਼ੇਸ਼ਨਾਗ (ਗੁਰੂ ਦੇ) ਗੁਣ ਗਾਉਂਦਾ ਹੈ, (ਉਸ ਦੀ ਲਿਵ) ਸ਼ੁਰੂ ਤੋਂ ਅਖੀਰ (ਤੱਕ ਇਕ) ਰਸ (ਇਸੇ ਧੁਨ ਵਿਚ ਲੱਗੀ (ਰਹਿੰਦੀ ਹੈ)।

ਗਾਵੈ ਗੁਣ ਮਹਾ ਦੇਉ ਬੈਰਾਗੀ
ਜਿਨਿ ਧਿਆਨ ਨਿਰੰਤਰਿ ਜਾਣਿਓ ॥

(ਉਹ) ਮਹਾ ਦੇਉ ਵੈਰਾਗੀ ਗੁਣ ਗਾਉਂਦਾ ਹੈ, ਜਿਸਨੇ ਅਖੰਡ ਸਮਾਧੀ ਜਾਣੀ ਹੋਈ।

ਕਬਿ ਕਲ ਸੁਜਸੁ ਗਾਵਉ ਗੁਰ ਨਾਨਕ
ਰਾਜੁ ਜੋਗੁ ਜਿਨਿ ਮਾਣਿਓ ॥ ੫ ॥

ਕੱਲ ਕਵਿ (ਉਸ) ਗੁਰ ਨਾਨਕ (ਜੀ ਦੇ) ਗੁਣ ਗਾਉਂਦਾ ਹੈ ਜਿਨਾਂ ਨੇ ਰਾਜ ਤੇ ਜੋਗ ਨੂੰ ਮਾਣ ਦਿੱਤਾ ਹੈ। ੫ ॥

ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥

(ਉਨਾਂ ਨੇ) ਰਾਜ ਤੇ ਜੋਗ ਨੂੰ (ਇਉਂ ਮਾਣਿਆ ਹੈ, (ਕਿ ਉਨ੍ਹਾਂ ਦੇ) ਹਿਰਦੇ ਅੰਦਰ (ਸਦਾ ਹੀ) ਨਿਰਵੈਰ (ਭਾਵ) ਵੱਸਿਆ ਹੈ।

ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥

(ਉਨ੍ਹਾਂ ਦੇ ਪਿਛੇ ਲੱਗਕੇ) ਸਾਰੀ ਸ੍ਰਿਸ਼ਟੀ ਉਧਰੀ ਹੈ, (ਕਿਉਂਕਿ ਜਿਸ ਨੇ ਉਨ੍ਹਾਂ ਤੋਂ) ਨਾਮ ਦਾ (ਉਪਦੇਸ) ਲਿਆ ਹੈ, (ਉਹ) [ਨਿਰੰਤਰਿ] ਨਿਸਚੇ ਹੀ ਤਰਿਆ ਹੈ।

**ਗੁਣ ਗਾਵਹਿ ਸਨਕਾਦਿ ਆਦਿਜਨਕਾਦਿ ਜੁਗਹ ਲਗਿ॥**

ਸਨਕ ਵਰਗੇ (ਰਿਖੀ ਤੇ) ਜਨਕ ਵਰਗੇ (ਰਾਜੇ ਲੋਕ) ਆਦ ਤੋਂ ਜੁਗਾਂ ਤੱਕ (ਉਨ੍ਹਾਂ ਦਾ) ਗੁਣ ਗਾਉਂਦੇ ਰਹੇ ਹਨ।

**ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ॥**

(ਮਨ, ਬਾਣੀ, ਸਰੀਰ ਕਰਕੇ) ਗੁਰੂ ਧੰਨ ਹੈ, (ਜਿਨ੍ਹਾਂ ਦਾ)ਜਗਤ ਦੇ ਭਲੇ ਵਾਸਤੇ ਸਫਲ ਅਵਤਾਰ (ਹੋਯਾ ਹੈ)।

**ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ॥**

ਕੱਲ ਕਵਿ ਜਨ (ਨੇ ਇਉਂ) ਕਿਹਾ ਹੈ, (ਉਸ ਗੁਰੂ ਦੇ)ਜੇ ਜੇਕਾਰ ਦੀ ਧੁਨੀ ਪਤਾਲ (ਆਦਿਕ) ਪੁਰੀਆਂ (ਵਿਚ ਹੋ ਰਹੀ ਹੈ)।

**ਹਰਿ ਨਾਮ ਰਸਿਕਨਾਨਕ ਗੁਰਰਾਜੁ ਜੋਗੁ ਤੈ ਮਾਣਿਓ॥੬॥**

ਹੇ ਹਰਿ ਨਾਮ ਦੇ ਰਸੀਏ ਗੁਰੂ ਨਾਨਕ! ਤੂੰ ਰਾਜ ਤੇ ਜੋਗ (ਦੋਹਾਂ ਦਾ ਅਨੰਦ) ਮਾਣਿਆ ਹੈ॥ ੬॥

**ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥**

ਤੂੰ ਸਤਿਜੁਗ ਵਿਚ ਬਾਵਨ (ਰੂਪ ਹੋਕੇ)ਵਡਿਆਈ ਪਾਈ ਸੀ ਅਤੇ (ਰਾਜੇ)ਬਲ ਤਾਂਈ ਛਲਿਆ ਸੀ,(ਤਦੋਂ ਤੈਨੂੰ ਏਹੋਕਰਮ)ਚੰਗਾਲੱਗਾ ਸੀ।

**ਤ੍ਰੇਤੈ ਤੈ ਮਾਣਿਓ ਰਾਮੁ ਰਘੁ ਵੰਸੁ ਕਹਾਇਓ॥**

ਤ੍ਰੇਤੇ (ਵਿਚ) ਤੂੰ ਰਾਮ (ਰੂਪ ਹੋਕੇ) ਵਡਿਆਈ ਪਾਈ ਸੀ ਅਤੇ ਰਘੁਵੰਸੀ ਕਹਾਯਾ ਸੀ।

**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥**

ਦੁਆਪਰ ਵਿਚ (ਤੂੰ) ਕ੍ਰਿਸ਼ਨ (ਰੂਪ ਹੋਕੇ) ਮੁਰ ਨੂੰ ਮਾਰਿਆ ਤੇ ਕੰਸ ਨੂੰ ਕ੍ਰਿਤ ਕ੍ਰਿਤ ਕੀਤਾ ਸੀ।

**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥**

(ਅਤੇ ਅਪਨੇ) ਭਗਤ ਜਨ ਉਗ੍ਰ ਸੈਣ* ਨੂੰ [ਅਭੈ] ਡਰ ਤੋਂ ਰਹਿਤ ਕਰਕੇ ਰਾਜ ਦਿੱਤਾਂ ਸੀ।

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ॥**

ਕਲਿਜੁਗ ਵਿਚ [ਪ੍ਰ+ਮਾਣ] ਖਾਸ ਵਡਿਆਈ ਗੁਰੂ ਨਾਨਕ (ਨੇ ਪਾਈ ਹੈ, ਅਤੇ) ਗੁਰੂ ਅੰਗਦ ਤੇ (ਗੁਰੂ) ਅਮਰ (ਦਾਸ ਨਾਮ)ਕਹਾਯਾ ਹੈ।

**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ**
**ਆਦਿ ਪੁਰਖਿ ਫੁਰਮਾਇਓ ॥ ੭ ॥**

(ਇਸ ਲਈ) ਆਦਿ ਪੁਰਖ ਨੇ ਹੁਕਮ ਦਿਤਾ ਹੈ, (ਕਿ) ਸ੍ਰੀ ਗੁਰੂ (ਜੀ ਦਾ) ਰਾਜ (ਜੁਗ ਜੁਗ ਵਿਚ) ਅਬਚਲ ਤੇ ਅਟਲ (ਰਹੇਗਾ)॥ ੭॥

ਇਹ ਅਰਥ ਸੰਪ੍ਰਦਾਈ ਕਰਦੇ ਹਨ, ਪਰ ਕਈ ਸਜਨ ਇਨ੍ਹਾਂ ਅਰਥਾਂ ਤੇ ਸੰਕਾ ਕਰਦੇ ਹਨ, ਪਰ ਸੰਕਾਂ ਉਨ੍ਹਾਂ ਦੀਆਂ ਯੋਗ ਨਹੀਂ ਹਨ, ਕਿਉਂਕਿ ਭੱਟ ਉਪਮਾਂ ਕਰ ਰਹੇ ਹਨ, ਭੱਟਾਂ ਦੀ ਨਿਗਾਹ ਵਿਚ ਵਡੇ ਤੋਂ ਵੱਡਾ 'ਵਿਸ਼ਨੂੰ ਭਗਵਾਨ' ਹੈ। ਉਸ ਵਿਸ਼ਨੂੰ ਜੀ ਦੀ ਉਪਮਾਂ ਦੇਣੀ ਉਨ੍ਹਾਂ ਨੇ ਕੋਈ ਹੱਤਕ ਨਹੀਂ ਕੀਤੀ ਹੈ, ਇਹ ਵਖਰੀ ਗੱਲ ਹੈ, ਕਿ ਭਾਵੇਂ ਗੁਰੂ ਜੀਦੀ ਸ਼ਾਨ ਵਿਚ 'ਵਿਸ਼ਨ ਜੀ' ਦੀ ਉਪਮਾਂ ਤੁਛ ਹੈ,ਪਰਜਿਸਦੀ ਨਿਗਾਹ ਵਿਚ ਵਿਸ਼ਨ ਤੋਂ ਵਡਾ ਹੋਰ ਕੋਈ ਹੈ ਹੀ ਨਹੀਂ, ਉਸ ਲਈ ਵਿਸ਼ਨ ਜੀ

*ਉਗ੍ਰਸੈਨ ਕੰਸ ਦਾ ਪਿਤਾ ਸੀ, ਅਤੇ ਕੰਸ ਨੇ ਇਸਨੂੰ ਕੈਦ ਕੀਤਾ ਹੋਯਾ ਸੀ। ਇਸਦੀ ਕਥਾ 'ਸ੍ਰੀ ਗੁਰੂ ਭਗਤ ਮਾਲ'ਦੇ ਸਫਾ ੧੯੯ ਤੇ ਵੇਖੋ

ਦੀ ਉਪਮਾਂ ਗੁਰੂ ਜੀ ਦੇ ਵਾਸਤੇ ਮਹਾਨ ਉੱਚ ਪਦ ਦੀ ਹੈ। ਪਰ ਕਈ ਸਜ਼ਣ ਇਸ ਗਲ ਨੂੰ ਨਾ ਮੰਨਦੇ ਹੋਏ ਭੀ ਕਹਿੰਦੇ ਹਨ, ਭਟਾਂ ਦਾ ਇਹ ਸਿਧਾਂਤ ਨਹੀਂ ਸੀ, ਉਨ੍ਹਾਂ ਦੇ ਖਿਆਲ ਵਿਚ ਇਸਦਾ ਅਰਥ ਇਉਂ ਹੈ:-

੧-(ਹੇ ਆਦ ਪੁਰਖ ! ਜਿਸਨੂੰ) ਤੂੰ ਸਤਿਜੁਗ ਵਿਚ [ਮਾਣ)ਉੱਚ ਪਦ ਦਿਤਾ ਸੀ, (ਉਸ) ਧਾਵਨ ਨੂੰ ਬਲਿ (ਰਾਜੇ ਨਾਲ) ਛਲ ਕਰਨਾ ਹੀ ਭਾਇਆ ਸੀ, (ਅਰਥਾਤ ਹੇ ਨਿਰੰਕਾਰ ! ਤੂੰ ਉਸਨੂੰ ਮਾਣ ਬਖਸ਼ਦਾ ਹੈਂ, ਅਤੇ ਉਹ ਜਗਤ ਦੇ ਜੀਵਾਂ ਨਾਲ ਛਲ ਕਰਦਾ ਹੈ)।

੨-ਤ੍ਰੇਤੇ ਵਿਚ ਤੂੰ (ਜਿਸਨੂੰ) ਮਾਣ ਦਿੱਤਾ ਸੀ (ਉਹ) ਰਘੁਵੰਸੀ ਕਹਾਯਾ ਸੀ (ਅਰਥਾਤ ਉਸਨੇ ਅਪਨੀ ਕੁਲ ਨੂੰ ਜਗਤ ਵਿਚ ਕਹਾਯਾਸੀ)

੩-ਦੁਆਪਰ (ਵਿਚ ਜਿਸ ਨੂੰ ਤੂੰ ਮਾਣ ਦਿੱਤਾ ਸੀ, ਉਸ) ਕ੍ਰਿਸਨ (ਜੀ ਨੇ ਅਪਨਾ ਨਾਮ) ਮੁਰਾਰੀ (ਕਹਾਯਾ ਤੇ) ਕੰਸ ਨੂੰ (ਕਿਰਤਾਰਥ) ਸਫਲ ਮਨੋਰਥ ਕੀਤਾ ਸੀ। ਅਤੇ:-

੪-(ਅਪਨੇ) ਭਗਤ ਜਨ ਉਗ੍ਰਸੈਨ (ਨੂੰ ਕੰਸ ਦੇ) ਡਰ ਤੋਂ ਰਹਿਤ (ਕਰਕੇ ਰਾਜ ਦਿਤਾ ਸੀ)।

੫-(ਹੁਣ) ਕਲਜੁਗ ਵਿਚ (ਤੂੰ ਜਿਸਨੂੰ) 'ਗੁਰੂ' (ਪਦ ਦੀ) (ਪ੍ਰਮਾਣ) ਖਾਸ ਵਡਿਆਈ ਦਿੱਤੀ ਹੈ, (ਉਸਨੇ ਆਪਨੂੰ) 'ਨਾਨਕ' 'ਅੰਗਦ' ਤੇ 'ਅਮਰ' (ਨਾਮ ਕਰਕੇ) ਕਹਾਯਾ ਹੈ, (ਅਰਥਾਤ ਅਤਿ ਨਿਮ੍ਰਤਾ ਧਾਰੀ ਹੈ, ਅਤੇ ਕੋਈ ਜਾਤੀ ਭੀ ਉੱਚੀ ਨਹੀਂ ਮੰਨੀ ਹੈ)।

੬-(ਇਸ ਲਈ) ਹੇ ਆਦ ਪੁਰਖ ! (ਤੂੰ) ਸ੍ਰੀ ਗੁਰੂ ਜੀ ਦਾ ਰਾਜ ਅਬਚਲ ਤੇ ਅਟੱਲ ਫੁਰਮਾਯਾ ਹੈ॥ ੭ ॥

**ਗੁਣ ਗਾਵੈ ਰਵਿਦਾਸੁ ਭਗਤੁ ਜੈ ਦੇਵ ਤ੍ਰਿਲੋਚਨ ॥**

ਭਗਤ ਰਵਿਦਾਸ, ਜੈਦੇਵ ਤੇ ਤ੍ਰਿਲੋਚਨ (ਜੋ ਭੀ ਗੁਰੂ ਦੇ) ਗੁਣ ਗਾਉਂਦੇ ਹਨ।

**ਨਾਮਾ ਭਗਤੁ ਕਬੀਰ ਸਦਾ ਗਾਵਹਿ ਸਮ ਲੋਚਨ ॥**

ਸਮ ਦ੍ਰਿਸ਼ਟੀ ਵਾਲੇ ਭਗਤ ਨਾਮਦੇਵ ਤੇ ਕਬੀਰ ਜੀ ਭੀ ਸਦਾ (ਗੁਰੂ ਦੇ ਗੁਣ) ਗਾਉਂਦੇ ਹਨ।

**ਭਗਤ ਬੈਣਿ ਗਣ ਰਵੈ ਸਹਜਿ ਆਤਮ ਰੰਗੁ ਮਾਣੈ ॥**

(ਜੋ) ਸਹਜੇ ਹੀ ਆਤਮ ਅਨੰਦ ਨੂੰ ਮਾਣਦੇ ਹਨ, (ਉਹ) ਬੇਣੀ* ਭਗਤ (ਜੀ ਭੀ ਗੁਰੂ ਦੇ) ਗੁਣ ਉਚਾਰਦੇ ਹਨ।

**ਜੋਗ ਧਿਆਨਿ ਗੁਰ ਗਿਆਨ ਬਿਨਾ ਪ੍ਰਭ ਅਵਰੁ ਨ ਜਾਣੈ ॥**

ਜੋਗ, ਧਿਆਨ ਤੇ ਗਿਆਨ ਕਰਕੇ ਗੁਰੂ ਤੋਂ ਬਿਨਾਂ ਹੋਰ (ਕਿਸੇ) ਪ੍ਰਭੂ ਨੂੰ ਨਹੀਂ ਜਾਣਦੇ ਹਨ, ਅਰਥਾਤ ਸਭਨਾਂ ਨੇ ਗੁਰੂ ਨੂੰ ਹੀ ਪਰਮੇਸ੍ਵਰ ਰੂਪ ਕਰਕੇ ਮੰਨਿਆ ਹੈ)।

**ਸੁਖਦੇਉ ਪਰੀਖ੍ਹਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥**

(ਸ੍ਵਾਮੀ ਨੇ ਰਾਜੇ) ਪ੍ਰੀਖਤ (ਨੂੰ ਗੁਰੂ ਦੇ) ਗੁਣ ਉਚਾਰਨ ਕਰਕੇ ਸੁਣਾਏ ਹਨ ਅਤੇ ਗੌਤਮ ਰਿਖੀ (ਨੇ ਭੀ ਗੁਰੂ ਦਾ) ਜਸ ਗਾਇਆ ਹੈ।

**ਕਬਿ ਕਲ ਸੁਜਸੁ ਨਾਨਕ ਗੁਰ**
**ਨਿਤ ਨਵਤਨੁ ਜਗਿ ਛਾਇਓ ॥ ੮ ॥**

ਕੱਲ ਕਵਿ (ਕਹਿੰਦਾ ਹੈ) ਗੁਰੂ ਨਾਨਕ (ਜੀ ਦਾ) ਸੁਭ ਜਸ ਜਗਤ ਵਿਚ ਨਿੱਤ ਹੀ ਨਵਾਂ ਛਾ ਰਿਹਾ ਹੈ॥ ੮ ॥

**ਗੁਣ ਗਾਵਹਿ ਪਾਯਾਲਿ ਭਗਤ ਨਾ ਗਾਦਿ ਭੁਯੰਗਮ ॥**

'ਨਾਗ†' ਤੇ 'ਭੁਯੰਗਮ†' ਆਦਿਕ ਪਤਾਲ ਦੇ ਭਗਤ (ਭੀ ਗੁ

---

*ਸ੍ਰੀ ਗ੍ਰੰਥ ਗੁਰੂ ਭਗਤਮਾਲ ਵਿਚ ਕਥਾ ਵੇਖੋ।

†ਸੱਪਾਂ ਦੀਆਂ ਵੱਖੋ ਵੱਖ ਕਿਸਮਾਂ ਦੇ ਨਾਮ ਹਨ।

ਜੀਦੇ) ਗੁਣ ਗਾਉਂਦੇ ਹਨ।

**ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥**

ਮਹਾਦੇਵ, ਜੋਗੀ, ਜਤੀ ਤੇ ਜੰਗਮ (ਭੀ) ਸਦਾ (ਹੀ ਗੁਰੂ ਦੇ) ਗੁਣ ਉਚਾਰਦੇ ਹਨ।

**ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥**

ਜਿਸ ਵਿਆਸ ਮੁਨੀ ਨੇ ਵੇਦ ਤੋਂ ਵਯਾਕਰਣ ਨੂੰ ਵਿਚਾਰਿਆ ਹੈ, (ਉਹ ਭੀ ਗੁਰੂ ਜੀ ਦੇ) ਗੁਣ ਗਾਉਂਦਾ ਹੈ।

**ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ**
**ਸਭ ਸ੍ਰਿਸਟਿ ਸਵਾਰੀਅ ॥**

ਜਿਸਨੇ ਹੁਕਮ ਦੇ ਵਿਚ ਸਾਰੀ ਸ੍ਰਿਸਟੀ ਸਵਾਰੀ ਹੈ, (ਉਹ) ਬ੍ਰਹਮਾ (ਭੀ ਗੁਰੂ ਦੇ) ਗੁਣ ਉਚਾਰਦਾ ਹੈ।

**ਬ੍ਰਹਮੰਡਖੰਡ ਪੂਰਨ ਬ੍ਰਹਮੁ ਗੁਣ ਨਿਰਗੁਣ ਸਮਜਾਣਿਓ ॥**

(ਜੋ) ਖੰਡਾਂ ਬ੍ਰਹਮੰਡਾਂ ਵਿਚ ਪੂਰਨ ਬ੍ਰਹਮ (ਹੈ, ਅਤੇ ਜਿਸਨੇ ਉਸਦੇ) ਨਿਰਗੁਣ (ਤੇ ਸਰ) ਗੁਣ (ਸਰੂਪ ਨੂੰ) ਸਮ (ਕਰਕੇ) ਜਾਣਿਆ ਹੈ।

**ਜਪੁ ਕਲ ਸੁਜਸੁ ਨਾਨਕ ਗੁਰ**
**ਸਹਜੁ ਜੋਗੁ ਜਿਨਿ ਮਾਣਿਓ ॥੯॥**

ਕੱਲ (ਭੱਟ ਉਸ) ਗੁਰੂ ਨਾਨਕ ਦਾ ਸੁਜਸ (ਜਪੁ) ਉਚਾਰਦਾ ਹੈ, ਜਿਸਨੇ ਗਿਆਨ ਤੇ ਜੋਗ ਨੂੰ ਮਾਣਿਆ ਹੈ॥ ੯ ॥

**ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥**

ਨੌਂ ਨਾਥ (ਭੀ ਗੁਰੂ ਦੇ) ਗੁਣ ਗਾਉਂਦੇ ਹਨ, (ਤਾਂਤੇ ਉਹ) ਗੁਰੂ ਧੰਨ ਹੈ, (ਜੋ) ਸੱਚ (ਸਰੂਪ) ਵਿਚ ਸਮਾ ਰਿਹਾ ਹੈ।

**ਮਾਂਧਾਤਾ ਗੁਣ ਰਵੈ ਜੇਨ ਚਕ੍ਵੈ ਕਹਾਇਓ ॥**

(ਉਹ ਰਾਜਾ) ਮਾਨਧਾਤਾ (ਭੀ ਗੁਰੂ ਦੇ) ਗੁਣ ਉਚਾਰਦਾ ਹੈ, ਜਿਸ ਨੇ ਚਕ੍ਰਵਰਤੀ ਕਹਾਯਾ ਹੈ।

**ਗੁਣ ਗਾਵੈ ਬਲਿਰਾਉ ਸਪਤ ਪਾਤਾਲਿ ਬਸੰਤੌ ॥**

(ਉਹ) ਬਲ ਰਾਜਾ (ਭੀ ਗੁਰੂ ਦੇ) ਗੁਣ ਗਾਉਂਦਾ ਹੈ, (ਜੋ) ਸਤਵੇਂ ਪਤਾਲ ਵਿਚ ਵੱਸਦਾ ਹੈ।

**ਭਰਥਰਿ ਗੁਣ ਉਚਰੈ ਸਦਾ ਗੁਰੁ ਸੰਗਿ ਰਹੰਤੌ ॥**

ਭਰਥਰੀ (ਭੀ ਗੁਰੂ ਦੇ) ਗੁਣ ਉਚਾਰਦਾ ਹੈ, (ਜੋ) ਸਦਾ ਹੀ ਗੁਰੂ ਦੇ ਨਾਲ ਰਹਿੰਦਾ ਰਿਹਾ ਹੈ।

**ਦੂਰਬਾ ਪਰੂਰਉ ਅੰਗਰੈ ਗੁਰ ਨਾਨਕ ਜਸੁ ਗਾਇਓ ॥**

ਦੁਰਬਾਸਾ, ਪੂਰਰਵਾ ਤੇ ਅੰਗਰਾ (ਰਿਖੀ, ਇਨਾਂ ਸਭਨਾਂ ਨੇ) ਗੁਰੂ ਨਾਨਕ (ਜੀ ਦਾ) ਜਸ ਗਾਇਆ ਹੈ।

**ਕਬਿ ਕਲ ਸੁ ਜਸੁ ਨਾਨਕ ਗੁਰ**
**ਘਟਿ ਘਟਿ ਸਹਜਿ ਸਮਾਇਓ ॥ ੧੦॥**

ਕੱਲ ਕਵਿ (ਕਹਿੰਦਾ ਹੈ) ਗੁਰ ਨਾਨਕ (ਜੀ ਦਾ) ਸੁਜਸ ਘਟ ਘਟ ਵਿਚ [ਸਹਜਿ] ਇਕ ਰਸ ਹੀ ਸਮਾਯਾ ਹੋਯਾ ਹੈ ॥ ੧੦ ॥

**ਸਵਈਏ ਮਹਲੇ ਦੂਜੇ ਕੇ ੨**

**ੴ ਸਤਿਗੁਰਪ੍ਰਸਾਦਿ ॥**

**ਸੋਈ ਪੁਰਖੁ ਧੰਨੁ ਕਰਤਾ ਕਾਰਣ ਕਰਤਾਰੁ ਕਰਣ ਸਮਰਥੋ ॥**

ਓਹੀ ਕਰਤਾ ਪੁਰਖ ਧੰਨ ਹੈ, (ਜੋ) ਕਰਤਾਰ (ਸਾਰੇ) ਕਾਰਣਾ ਦੇ

ਕਰਣ ਨੂੰ ਸਮਰੱਥ ਹੈ।

**ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ ॥**

(ਉਹ) ਸਤਿਗੁਰੂ ਨਾਨਕ ਧੰਨ ਹੈ, ਜਿਸਨੇ ਤੁਹਾਡੇ ਸਿਰ ਉਤੇ ਹੱਥ ਧਰਿਆ ਹੈ।

**ਤ ਧਰਿਓ ਮਸਤਕਿ ਹਥੁ ਸਹਜਿ ॥ ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਯ ਅਗਾਜਿ ॥**

(ਜਦ ਤੁਹਾਡੇ) ਸਿਰ ਉਤੇ (ਗੁਰੂ ਨੇ) ਹੱਥ ਧਰਿਆ ਤਾਂ ਸਹਜੇ (ਹੀ ਤੁਹਾਡੇ ਅੰਤਹਕਰਣ ਵਿਚ) ਅੰਮ੍ਰਿਤ ਦਾ ਛੱਜੀ (ਮੀਂਹ) ਵੱਸਿਆ ਹੈ, (ਜਿਸ ਵਿਚ ਤੁਸੀ) (ਬੋਹਯ)† ਗੋਤਾ ਲਾਕੇ ਦੇਵਤੇ, ਮਨੁਖਾਂ, ਗਣਾਂ ਤੇ ਮੁਨੀਆਂ ਵਿਚ [ਅਗਾਜਿ] ਪ੍ਰਗਟ ਹੋ ਗਏ ਹੋ।

**ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ ਪੰਚ ਭੂਤ ਏਕ ਘਰਿ ਰਾਖਿਲੇ ਸਮਜਿ ॥**

(ਤੁਸਾਂ) ਗਰਜਕੇ [ਕੰਟਕੁ] ਦੁਖਦਾਈ ਕਾਲ ਨੂੰ ਮਾਰ ਲਿਆ ਹੈ, [ਧਾਵਤੁ] ਦੌੜਦੇ ਹੋਏ (ਮਨ) ਨੂੰ ਰੋਕ ਲਿਆ ਹੈ, ਅਤੇ [ਸਮਜਿ] ਨਾ ਜਿੱਤੇ ਜਾਣ ਵਾਲੇ ਪੰਜਾਂ ਭੂਤਾਂ ਨੂੰ ਏਕਤਾ (ਰੂਪ) ਘਰ ਵਿਚ ਰਖ ਲਿਆ ਹੈ।

**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤਸਰਿ ਰਥੁ ਉਨ ਮਨਿ ਲਿਵ ਰਾਖਿ ਨਿਰੰਕਾਰਿ ॥**

ਗੁਰਾਂ ਦੁਆਰੇ (ਤੁਸਾਂ) ਜਗਤ ਨੂੰ ਜਿੱਤ ਲਿਆ ਹੈ, (ਇਸ ਲਈ) ਸੱਮਤਾ ਦੀ [ਸਾਰਿ] ਬਾਜੀ ਖੇਲਦੇ ਹੋ, ਅਤੇ [ਰਥੁ] ਬ੍ਰਿਤੀ ਦੇ ਪ੍ਰਵਾਹ ਨੂੰ [ਉਨਮਨਿ] ਤੁਰੀਆ ਪਦ ਵਿਚ ਅਤੇ ਲਿਵ ਨੂੰ ਨਿਰੰਕਾਰ ਵਿਚ (ਤੁਸਾਂ)

---

† ਹਿੰਦੀ, ਬੋਹ-ਗੋਤਾ, (ਹਿੰਦੀ ਸਬਦ ਸਾਗਰ)।

ਰਖਿਆ (ਹੋਯਾ ਹੈ)।

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥**

'ਕਲ ਸਹਾਰ' (ਭੱਟ ਉਸਦੀ) ਕੀਰਤੀ ਕਹਿੰਦਾ ਹੈ, (ਜੋ) ਲਹਣਾ ਮੁਰਾਰੀ (ਰੂਪ) ਗੁਰੂ(ਨਾਨਕ ਦੇ ਚਰਨਾਂ ਨੂੰ)ਪਰਸਕੇ ਜਗਤ ਗੁਰੂ (ਬਣਕੇ) ਸੱਤਾਂ ਦੀਪਾਂ ਵਿਚ (ਪ੍ਰਸਿੱਧ ਹੋ ਗਿਆ ਹੈ) ॥ ੧ ॥

**ਜਾਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥**

ਜਿਸਦੀ ਨਜ਼ਰ ਅੰਮ੍ਰਿਤ ਦੀ ਧਾਰ (ਹੈ, ਜੋ ਪਾਪਾਂ ਰੂਪ) ਕਾਲਖ ਨੂੰ ਪੁੱਟਕੇ ਲਾਹ ਦੇਂਦੀ ਹੈ, (ਅਤੇ ਜਿਸ) ਦਰਬਾਰ ਦੇ ਦਰਸ਼ਨ (ਕਰਨ ਨਾਲ) ਅਗਿਆਨ ਹਨੇਰਾ (ਮਿਟ) ਜਾਂਦਾ ਹੈ।

**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥**

ਓਹ ਜੇਹੜੇ (ਸਿਖ) ਸਬਦ ਨੂੰ [ਸੇਵਹਿ] ਸਿਮਰਦੇ ਹਨ, ਅਤੇ (ਭਗਤੀ ਰੂਪ) ਕਠਨ ਕਾਰ [ਸਾਰੁ] ਕਰਦੇ ਹਨ, ਉਨ੍ਹਾਂ ਪੁਰਸ਼ਾਂ (ਨੂੰ ਤੁਸਾਂ ਪਾਪਾਂ ਦੇ) ਭਾਰ ਤੋਂ ਰਹਿਤ ਕੀਤਾ ਹੈ, ਅਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ।

**ਸਤ ਸੰਗਤਿ ਸਹਜ ਸਾਰਿ ਜਾਗੀਲੇ ਗੁਰ ਬੀਚਾਰਿ**
**ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥**

ਤੁਸਾਂ ਸਤਿਗੁਰੂ ਦੀ ਸੰਗਤ[ਸਾਰਿ]ਕੀਤੀ ਹੈ, (ਇਸ ਲਈ ਤੁਹਾਡੀ ਬ੍ਰਿਤੀ) [ਸਹਜ] ਬ੍ਰਹਮ ਦੀ ਬੀਚਾਰ ਕਰਕੇ ਜਾਗ ਪਈ ਹੈ, ਅਤੇ ਸਦਾ

ਨਿੰਮ੍ਰਤਾ ਸਰੂਪ ਹੋਕੇ [ਪਰਮ] ਵਾਹਿਗੁਰੂ ਨਾਲ ਪਿਆਰ ਕਰਦੀ ਹੈ।

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੨ ॥**

'ਕਲ ਸਹਾਰ' (ਭੱਟ ਉਸਦੀ) ਕੀਰਤੀ ਕਹਿੰਦਾ ਹੈ, (ਜੋ) ਲਹਣਾ ਮੁਰਾਰੀ (ਰੂਪ) ਗੁਰੂ ਨਾਨਕ ਦੇ ਚਰਨਾਂ ਨੂੰ) ਪਰਸਕੇ ਜਗਤ ਗੁਰੂ(ਬਣਕੇ) ਸੱਤਾਂ ਦੀਪਾਂ ਵਿਚ (ਪ੍ਰਸਿੱਧ ਹੋ ਗਿਆ ਹੈ) ॥ ੨ ॥

**ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥ ਬਿਮਲ ਜਾਸੁ ਬਿਥਾਰੁ**
**ਸਾਧਿਕ ਸਿਧ ਸੁ ਜਨ ਜੀਆ ਕੋ ਅਧਾਰੁ ॥**

ਤੁਸਾਂ ਤਾਂ (ਉਸ) ਅਪਾਰ ਦਾ ਨਾਮ ਦ੍ਰਿੜ੍ਹ ਕੀਤਾ ਹੈ, ਜਿਸਦਾ ਨਿਰਮਲ ਬਿਸਥਾਰ ਹੈ, ਅਤੇ ਸਾਧਿਕ ਤੇ ਸਿਧ (ਆਦਿਕ) ਭਲੇ ਪੁਰਸ਼ਾਂ ਦੇ ਦਿਲ ਦਾ ਆਸਰਾ ਹੈ।

**ਤੂ ਤਾ ਜਨਿਕ ਰਾਜਾ ਅਉਤਾਰੁ ਸਬਦੁ ਸੰਸਾਰਿ ਸਾਰੁ**
**ਰਹਹਿ ਜਗਤ੍ਰ ਜਲ ਪਦਮ ਬੀਚਾਰ ॥**

[ਜਨਿਕ] ਹੇ ਪਿਤਾ ! ਤੂੰ ਤਾਂ [ਰਾਜਾ] ਪ੍ਰਕਾਸ਼ ਰੂਪ ਦਾ ਅਵਤਾਰ ਹੈਂ ਸੰਸਾਰ ਵਿਚ [ਸਬਦੁ] ਬ੍ਰਹਮ ਨੂੰ {ਸਾਰੁ} ਸੰਭਾਲਕੇ ਜਗਤ (ਵਿਚ ਇਸ ਤਰ੍ਹਾਂ) ਰਹਿੰਦਾ ਹੈ, (ਜਿਵੇਂ) ਜਲ ਵਿਚ ਕਮਲ (ਦੇ ਰਹਿਣ ਦੀ) ਵੀਚਾਰ ਹੈ,(ਅਰਥਾਤ ਜਿਵੇਂ ਜਲ ਵਿਚ ਕਮਲ ਨਿਰਲੇਪ ਰਹਿੰਦਾਹੈ, ਅਤੇ ਉਸਦਾ ਧਿਆਨ ਸੂਰਜ ਵੱਲ ਹੈ, ਇਵੇਂ ਤੂੰ ਜਗਤ ਵਿਚ ਨਿਰਲੇਪ ਰਹਿੰਦਾ ਹੈਂ, ਅਤੇ ਧਿਆਨ ਤੇਰਾ ਬ੍ਰਹਮ ਚਿੰਤਨ ਵਿਚ ਰਹਿੰਦਾ ਹੈ)।

**ਕਲਿ ਪਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ**
**ਆਤਮਾ ਤ੍ਰਿਬਿਧਿ ਤੇਰੈ ਏਕ ਲਿਵਤਾਰ ॥**

(ਜਨਮ ਆਦਿਕ) ਰੋਗ ਕੱਟਨ ਨੂੰ ਅਤੇ ਸੰਸਾਰ ਦੇ ਦੁੱਖ ਦੂਰ ਕਰ
ਨੂੰ (ਤੂੰ) ਕਲਪ ਬ੍ਰਿਛ ਹੈਂ, ਤੇਰੇ [ਆਤਮਾ ਤ੍ਰਿਬਿਧਿ] ਤ੍ਰਿਗੁਣੀ ਆਤਮ
[ਅੰਤਹਕਰਣ] ਵਿਚ ਇਕ ਦੀ ਪ੍ਰੀਤ ਦੀ ਤਾਰ (ਰਹਿੰਦੀ ਹੈ)।

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥ ੩ ॥**

'ਕਲ ਸਹਾਰ' (ਭੱਟ ਉਸਦੀ) ਕੀਰਤੀ ਕਹਿੰਦਾ ਹੈ, (ਜੋ) ਲਹਣ
ਮੁਰਾਰੀ (ਰੂਪ) ਗੁਰੂ (ਨਾਨਕ ਦੇ ਚਰਨਾਂ ਨੂੰ) ਪਰਸਕੇ ਜਗਤ ਗੁ
(ਬਣਕੇ) ਸੱਤਾਂ ਦੀਪਾਂ ਵਿਚ (ਪ੍ਰਸਿੱਧ ਹੋ ਗਿਆ ਹੈ) ॥ ੩ ॥

**ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ।**

ਤੁਸਾਂ ਤਾਂ (ਵਾਹਿਗੁਰੂ ਦੀ) ਦਰਗਾਹ ਤੋਂ ਮਾਨ ਪਾਯਾ ਹੈ, (ਅਤੇ
ਉਸ) ਗੁਰੂ ਦੀ ਸੇਵਾ ਕਰਕੇ ਪਰਵਾਨ (ਹੋਏ ਹੋ) ਜਿਸਨੇ ਮਨ (ਰੂਪ) ਅਜ
ਗਰ ਨੂੰ [ਸਾਧਿ] ਕਾਬੂ ਕਰਕੇ ਤੁਰੀਆ ਪਦ (ਵਿਚ ਵਾਸਾ) ਕੀਤਾ ਹੈ।

**ਹਰਿ ਹਰਿ ਦਰਸ ਸਮਾਨ ਆਤਮਾਵੰਤ**
**ਗਿਆਨ ਜਾਣੀਅ ਅਕਲ ਗਤਿ ਗੁਰ ਪਰਵਾਨ॥**

(ਤੁਹਾਡਾ) ਦਰਸ਼ਨ ਹਰੀ ਦੇ ਸਮਾਨ ਹੈ, (ਕਿਉਂਕਿ ਤੁਹਾਡਾ)
[ਆਤਮਾ] ਮਨ ਗਿਆਨਵੰਤ ਹੈ, ਅਤੇ (ਤੁਸਾਂ) ਗੁਰ (ਹੁਕਮ ਨੂੰ) ਪ੍ਰਵਾਨ
ਕਰਕੇ ਕਲਪਨਾ ਤੋਂ ਰਹਿਤ ਹਰੀ ਦੀ [ਗਤਿ] ਪ੍ਰਾਪਤੀ ਜਾਣੀ ਹੈ।

**ਜਾਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ॥**

ਜਿਸਦੀ ਨਿਗਾਹ ਅਚੱਲ ਸਥਾਨ [ਬ੍ਰਹਮ] (ਵਿਚ ਟਿਕੀ ਹੋਈ) ਹੈ

ਅਤੇ ਬੁਧੀ ਨਿਰਮਲ ਹੈ, (ਉਸਨੇ) [ਸੁਥਾਨ] ਸਾਧ ਸੰਗਤ ਵਿਚੋਂ ਸੀਲ ਦੀ ਸੰਜੋਇ ਪਹਿਰ ਕੇ ਸਕਤੀ [ਅਵਿਦਯਾ] ਨੂੰ ਕੱਟ ਲਿਆ ਹੈ।

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥ ੪ ॥**

ਕੱਲ ਸਹਾਰ (ਭੱਟ ਉਸਦੀ) ਕੀਰਤੀ ਕਹਿੰਦਾ ਹੈ (ਜੋ) ਮੁਰਾਰੀ (ਸਰੂਪ ਗੁਰੂ ਨਾਨਕ ਦੇ ਚਰਨਾਂ ਨੂੰ) ਪਰਸਕੇ 'ਲਹਣੇ' ਤੋਂ ਜਗਤ ਗੁਰੂ (ਹੋਕੇ) ਸੱਤਾਂ ਦੀਪਾਂ ਵਿਚ (ਪ੍ਰਗਟ ਹੋ ਗਿਆ ਹੈ) ॥ ੪ ॥

**ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ**

(ਹੇ ਗੁਰੂ ਅੰਗਦ ਜੀ ! ਜਿਸ ਉਤੇ ਤੁਸੀ) ਕ੍ਰਿਪਾ ਦ੍ਰਿਸਟੀ ਕਰਦੇ ਹੋ, (ਉਸਦੇ ਅਗਿਆਨ) ਹਨੇਰੇ ਨੂੰ ਨਾਸ ਕਰਦੇ ਹੋ, ਕਿਲਵਿਖ ਸਾੜ ਦੇਂਦੇ ਹੋ, ਅਤੇ ਪਾਪ ਭੀ ਪੂਰੀ ਤਰਾਂ ਨਾਸ ਕਰ ਦੇਂਦੇ ਹੋ।

**ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥**

(ਐਸੇ) ਬਲਵਾਨ ਸੂਰਮੇ (ਹੋ, ਕਿ) ਉਪਦੇਸ਼ (ਰੂਪ ਖੰਡੇ ਨਾਲ) ਕਾਮ ਅਤੇ ਕ੍ਰੋਧ ਨੂੰ ਮਾਰ ਸੁੱਟਦੇ ਹੋ।

**ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥**

ਲੋਭ ਤੇ ਮੋਹ ਨੂੰ ਵੱਸ ਕਰਣ (ਵਾਲੇ ਹੋ, ਅਤੇ ਸਰਣ (ਵਿਚ ਆਏ) ਮੰਗਤੇ ਦੀ ਹਰ ਤਰ੍ਹਾਂ ਨਾਲ ਪਾਲਣਾ (ਕਰਨ ਵਾਲੇ ਹੋ)।

**ਆਤਮਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥**

(ਤੁਸਾਂ) {ਆਤਮਰਤ} ਸਰੂਪ ਦੀ ਪ੍ਰੀਤੀ ਧਾਰਨ ਕੀਤੀ ਹੈ, (ਇਸ ਲਈ ਤੁਹਾਡੀ) ਕਥਨੀ ਅੰਮ੍ਰਿਤ {ਢਾਲਣ} ਵਾਂਗੂੰ {ਕਲ} ਸੁੰਦਰ ਹੈ।

**ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥**

'ਕੱਲ' (ਭੱਟ ਕਹਿੰਦਾ ਹੈ, ਤੁਹਾਨੂੰ) ਸਤਿਗੁਰੂ (ਨਾਨਕ ਦੇਵ ਜ
ਨੇ) 'ਸਤਿਨਾਮ' ਤੇ ਗੁਰਤਾ' ਦਾ ਤਿਲਕ (ਦਿੱਤਾ ਹੈ, ਇਸ ਲਈ ਜੋ
{ਸਤਿ} ਨਿਸਚਾ (ਕਰਕੇ ਤੁਹਾਡੇ ਚਰਣੀ) ਲੱਗੇ ਹਨ, ਉਹ (ਸੰਸਾਰ ਸਮੁੰ
ਦਰ) {ਪੈ} ਉਪਰੋਂ ਲੰਘ ਗਏ ਹਨ।

**ਗੁਰੁ ਜਗਤ ਫਿਰਣ ਸੀਹ ਅੰਗਰਉ**
**ਰਾਜੁ ਜੋਗੁ ਲਹਣਾ ਕਰੈ ॥ ੫ ॥**

{ਫਿਰਣ ਸੀਹ} ਫੇਰੂ ਦਾ ਪੁੱਤ੍ਰ 'ਲਹਣਾ' (ਹੁਣ) ਜਗਤ ਗੁ
ਅੰਗਦ ਦੇਵ (ਹੋਕੇ) ਰਾਜ ਤੇ ਜੋਗ ਕਰ ਰਿਹਾ ਹੈ ॥ ੫ ॥

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ ॥**

ਸਦਾ {ਅਕਲ} ਪ੍ਰਮਾਤਮਾਂ ਦੀ ਲਿਵ ਵਿਚ ਰਹਿੰਦੇ ਹੋ ਅਤੇ
(ਆਪਨੀ) ਇਛਾ ਨਾਲ (ਕਰਨ) ਇੰਦ੍ਰੇ ਚਲਾਉਂਦੇ ਹੋ, (ਅਰਥਾਤ ਇੰ
ਦਮਨ ਕੀਤੇ ਹੋਏ ਹਨ)।

**ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥**

ਜਿਵੇਂ ਫਲਾਂ ਨਾਲ ਪੂਰਨ ਦਰਖਤ ਝੁਕ ਜਾਂਦਾ ਹੈ, (ਤਿਵੇਂ ਸ਼ੁ
ਗੁਣਾਂ ਨੂੰ ਪਾਕੇ ਤੁਸੀ) ਨੀਵੇਂ (ਹੋ ਰਹੇ ਹੋ, ਕਿਉਂਕਿ ਤੁਸਾਂ ਗੁਰੂ ਦੀ ਕੱਸ
{ਖਵੈ} ਸਹਾਰਿਆ ਹੈ, (ਇਸ ਲਈ ਤੁਹਾਡਾ) ਵਿਚਾਰ ਨਿਰਮਲ ਹੈ।

**ਇਹੈ ਤਤੁ ਜਾਣਿਓ ਸਰਬਗਤਿ ਅਲਖੁ ਬਿਡਾਣੀ ॥**

(ਤੁਸਾਂ) ਇਹ ਸਿਧਾਂਤ ਜਾਣਿਆ ਹੈ (ਕਿ) ਅਲਖ ਤੇ {ਬਿਡਾਣੀ
ਅਸਚਰਜ (ਰੂਪ ਵਾਹਿਗੁਰੂ ਹੀ) ਸਭਨਾਂ ਵਿਚ {ਗਤਿ} ਵਿਆਪਕ ਹੈ

**ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥**

(ਆਪ ਨੇ) {ਕਿਰਣਿ ਅੰਮ੍ਰਿਤ}*ਚੰਦ੍ਰਮਾਂ (ਸਰੂਪ ਹੋਕੇ) ਬਾਣੀ (ਰੂਪ) ਕਿਰਣਾਂ ਨਾਲ {ਸਹਜਿ ਭਾਇ} ਵਾਹਿਗੁਰੂ ਦੇ ਪ੍ਰੇਮ (ਰੂਪ) ਸੁੰਦਰ ਅੰਮ੍ਰਿਤ (ਨੂੰ ਜਗਤ ਉਤੇ) ਸਿੰਚਨ ਕੀਤਾ ਹੈ।

**ਗੁਰ ਗਮਿ ਪ੍ਰਮਾਣੁ ਤੈਪਾਇਓ ਸਤੁ ਸੰਤੋਖੁ ਗ੍ਰਾਹਿ ਜਿਲਯੌ ॥**

ਤੁਸਾਂ ਗੁਰਾਂ ਨੂੰ {ਗਮਿ} ਪ੍ਰਾਪਤ ਹੋਕੇ [ਪ੍ਰਮਾ+ਣੁ] †ਯਥਾਰਥ ਗਿਆਨ ਨੂੰ ਪਾਯਾ ਹੈ, ਅਤੇ ਸਤੁ ਸੰਤੋਖ ਨੂੰ ਗ੍ਰਹਿਣ ਕਰ ਲਿਆ ਹੈ।

**ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥ ੬ ॥**

'ਕੱਲ' (ਭੱਟ) {ਸਮੁਲਵੈ}‡ਭਲੀ ਪ੍ਰਕਾਰ ਕਹਿੰਦਾ ਹੈ, (ਕਿ ਜਿਸ) ਜਨ ਨੂੰ ਗੁਰੂ ਅੰਗਦ ਜੀ ਦਾ ਦਰਸ਼ਨ ਹੋਯਾ ਹੈ, (ਮਾਨੋਂ ਉਸਨੂੰ) ਹਰੀ (ਆਣ) ਮਿਲਿਆ ਹੈ ॥ ੬ ॥

**ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ ॥**

ਮਨ ਵਿਚ (ਇਹ) ਭਰੋਸਾ ਪਾਯਾ ਹੈ, (ਕਿ ਤੁਹਾਨੂੰ ਇਹ) 'ਗਹਰੇ ਗਹੁ' ਗੁਪਤ ? ਰਾਹ (ਪ੍ਰਪੱਕ ਧਿਆਨ) ਦਰਗਾਹ ਵਾਲੇ [ਵਾਹਿਗੁਰੂ] ਨੇ

---

*'ਕਿਰਣ–ਅੰਮ੍ਰਿਤ' ਪਦ ਵਿਚ ਸਲੇਸ ਹੈ, ਇਸ ਲਈ ਪਹਿਲੇ ਦੋਵੇਂ ਇਕ ਰੂਪ ਹੋਕੇ 'ਚੰਦ੍ਰਮਾਂ' ਅਰਥ ਵਿਚ ਅਤੇ ਫਿਰ 'ਅੰਮ੍ਰਿਤ' ਤੇ 'ਕਿਰਣਾਂ' ਦੇ ਅਰਥ ਵਿਚ।

†ਸੰਸਕ੍ਰਿਤ, ਪ੍ਰਮਾ=ਯਥਾਰਥ ਗਿਆਨ+ਣੁ=ਨੂੰ।

‡ਸੰ+ਉ+ਲਵੈ=ਕਹਿਣਾ, ਬਹੁਤ ਚੰਗੀ ਤਰ੍ਹਾਂ ਕਹਿਣਾ।

?ਹਿੰਦੀ ਮੁਹਾਵਰਾ–'ਗਹਰੇ+ਗਹੁ=ਛੋਟਾ ਰਸਤਾ' ਉਹ ਰਸਤਾ ਜਿਸਨੂੰ ਹਰ ਕੋਈ ਲੱਭ ਨਾ ਸਕੇ। (ਹਿੰਦੀ ਸਬਦ ਸਾਗਰ, ਵੇਖੋ 'ਗਹਰੇ' ਤੇ 'ਗਹੁ')।

ਦਿੱਤਾ ਹੈ ।

**ਗਰਲ ਨਾਸੁ ਤਨਿ ਨਠਯੋ ਅਮਿਉ ਅੰਤਰ ਗਤਿ ਪੀਓ ॥**

{ਅੰਤਰਗਤਿ} ਆਤਮ ਅਨੰਦ (ਰੂਪ) ਅੰਮ੍ਰਿਤ (ਤੁਸਾਂ) ਪੀਤਾ ਹੈ, (ਇਸ ਲਈ) ਨਾਸ (ਕਰਨ ਵਾਲਾ ਵਿਕਾਰਾਂ ਰੂਪ) {ਗਰਲ} ਜ਼ੇਹਰ (ਤੁਹਾਡੇ) ਸਰੀਰ ਵਿਚੋਂ ਨੱਸ ਗਿਆ ਹੈ ।

**ਰਿਦਿ ਬਿਗਾਸੁ ਜਾਗਿਓ ਅਲਖਿ ਕਲ ਧਰੀ ਜੁਗੰਤਰਿ ॥**

(ਉਸਦਾ) ਗਿਆਨ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ, (ਜਿਸ) ਅਲੱਖ ਨੇ (ਅਪਨੀ) ਸ਼ਕਤੀ (ਸਾਰੇ) ਜੁੱਗਾਂ ਅੰਦਰ ਧਰੀ (ਹੋਈ ਹੈ) ।

**ਸਤਿਗੁਰੁ ਸਹਜ ਸਮਾਧਿ ਰਵਿਓ ਸਾਮਾਨਿ ਨਿਰੰਤਰਿ ॥**

ਹੇ ਸਤਿਗੁਰੂ ! (ਜੋ) ਸਮਾਨ ਸੱਤਾ ਕਰਕੇ ਇਕ-ਰਸ ਵਿਆਪਕ ਹੈ, (ਉਸ ਵਿਚ ਤੁਹਾਡੀ) ਸਹਿਜੇ ਹੀ ਸਮਾਧੀ (ਲੱਗ ਰਹੀ ਹੈ) ।

**ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ**

**ਕਲਮਲ ਤ੍ਰਸਨ ॥**

(ਜਿਸ) ਉਦਾਰ ਚਿਤ ਵਾਲੇ ਤੇ ਦਰਿਦ੍ਰ ਨੂੰ ਨਾਸ ਕਰਨ ਵਾਲੇ (ਸਤਿਗੁਰੂ ਦੇ ਦਰਸ਼ਨ) ਵੇਖਦਿਆਂ ਹੀ ਪਾਪ ਕੰਬਨ ਲੱਗ ਪੈਂਦੇ ਹਨ ।

**ਸਦ ਰੰਗਿ ਸਹਜਿ ਕਲੁ ਉਚਰੈ ਜਸ ਜੰਪਉ**

**ਲਹਣੇ ਰਸਨ ॥ ੭ ॥**

'ਕੱਲ (ਭੱਟ) ਕਹਿੰਦਾ ਹੈ, (ਜੋ) ਸਦਾ ਹੀ {ਰੰਗ ਸਹਜਿ} ਬ੍ਰਹਮਾਂ ਨੰਦ ਵਿਚ (ਰਹਿੰਦੇ ਹਨ, ਮੈਂ ਉਸ) ਗੁਰੂ ਅੰਗਦ ਜੀ ਦਾ ਜਸ ਰਸਨਾ ਨਾਲ ਉਚਾਰਦਾ ਹਾਂ ॥ ੭ ॥

**ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ**

**ਸਦਾ ਨਾਮ ਨੀਸਾਣੁ ਸੋਹੈ॥**

(ਜਿਨ੍ਹਾਂ ਕੋਲ) ਨਾਮ ਹੀ ਦਾਰੂ ਹੈ, ਨਾਮ ਹੀ ਆਸਰਾ ਹੈ, ਨਾਮ ਹੀ ਸਮਾਧੀ ਤੇ ਸੁਖ ਹੈ, ਅਤੇ ਸਦਾ ਨਾਮ (ਦੇਹੀ ਦਰ ਉਤੇ) ਝੰਡੇ ਸੋਭ ਰਹੇ ਹਨ।

**ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ॥**

'ਕਲ' (ਭੱਟ ਕਹਿੰਦਾ ਹੈ, ਜੋ) ਨਾਮ ਦੇ ਰੰਗ ਨਾਲ ਰਤੇ ਹੋਏ ਹਨ ਅਤੇ ਮਨੁਖਾਂ ਨੂੰ ਨਾਮ ਦੀ {ਬੋਹੈ} ਸੁਗੰਧੀ ਦੇਕੇ ਦਵਤੇ (ਕਰ ਦੇਂਦੇ ਹਨ)।

**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ॥**

ਜਿਸਨੇ (ਨਾਮ ਰੂਪ) ਪਾਰਸ ਪਾਯਾ ਹੈ, (ਉਸਦਾ) {ਸਤੁ} ਪ੍ਰਤਾਪ ਲੋਕਾਂ ਵਿਚ ਸੂਰਜ (ਵਾਂਗੂ ਪ੍ਰਗਟਿਆ ਹੈ।

**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ॥ ੮॥**

(ਐਸੇ) ਗੁਰੂ (ਅੰਗਦ ਜੀ) ਦੇ ਦਰਸਨ ਕਰੀਏ (ਤਾਂ) ਅਠਾਠ (ਤੀਰਥਾਂ ਦੇ) ਇਸ਼ਨਾਨ (ਦਾ ਫਲ ਪ੍ਰਾਪਤ) ਹੁੰਦਾ ਹੈ॥ ੮॥

**ਸਚੁ ਤੀਰਥੁ ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ**
**ਸਦਾ ਸਚੁ ਭਾਖੰਤੁ ਸੋਹੈ॥**

(ਜਿਨ੍ਹਾਂ ਲਈ) 'ਸੱਚ ਨਾਮ'(ਹੀ)ਤੀਰਥ ਹੈ, ਸੱਚ ਨਾਮ ਹੀ ਇਸ਼-ਨਾਨ ਹੈ, 'ਸੱਚੇ' (ਦਾ ਹੀ ਜਿਨ੍ਹਾਂ ਨੂੰ) ਭੋਜਨ ਭਾਉਂਦਾ ਹੈ, ਅਤੇ ਸਦਾ ਸੱਚ (ਨਾਮ ਦਾ) ਭਾਖੰਤ ਸਿਮਰਨ ਹੀ ਸੋਭਦਾ ਹੈ।

**ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥**

ਗੁਰੂ (ਨਾਨਕ ਜੀ ਦੇ) ਉਪਦੇਸ ਕਰਕੇ ਸੱਚ (ਨਾਮ) ਪਾਯਾ ਹੈ, ਅਤੇ ਸਚੇ ਨਾਮ (ਨਾਲ) ਸੰਗਤਾਂ ਨੂੰ ਸੁਗੰਧਤ ਕਰ ਰਹੇ ਹਨ।

**ਜਿਸੁ ਸਚੁ ਸੰਜਮੁ ਵਰਤੁ ਸਚੁ ਕਬਿ ਜਨ ਕਲ ਵਖਾਣੁ ॥**

ਕਵਿ ਜਨ 'ਕੱਲ' ਕਹਿੰਦਾ ਹੈ, ਜਿਸਨੂੰ ਸੱਚ (ਨਾਮ ਹੀ) ਸੰਜਮ ਤੇ ਸੱਚ (ਨਾਮ ਹੀ) ਵਰਤ ਹੈ।

**ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ ॥ ੯ ॥**

(ਉਸ) ਗੁਰੂ(ਅੰਗਦ ਜੀ)ਦੇ ਦਰਸਨ ਕਰੀਏ (ਤਾਂ) ਜਨਮ ਸਫਲਾ ਤੇ ਪ੍ਰਵਾਣ (ਹੋ ਜਾਂਦਾ ਹੈ) ॥ ੯ ॥

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲਮਲ ॥**

(ਜੋ) ਅੰਮ੍ਰਤ (ਭਰੀ) ਸ਼ੁਭ ਦ੍ਰਿਸ਼ਟੀ ਕਰਕੇ (ਜੀਵ ਦੀ) ਸਾਰੀ ਕਿਲ ਵਿਖ ਤੇ ਪਾਪਾਂ (ਰੂਪ) ਮੈਲ ਨੂੰ ਨਾਸ ਕਰ ਦੇਂਦੇ ਹਨ।

**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥**

(ਜੋ) ਕਾਮ, ਕ੍ਰੋਧ ਅਤੇ ਲੋਭ, ਮੋਹ (ਆਦਿਕ) ਸਾਰੇ ਬਲਵਾਨ (ਸ਼ਤਰੂਆਂ ਨੂੰ) ਵੱਸ ਕਰ ਦੇਂਦੇ ਹਨ।

**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**

(ਜਿਨ੍ਹਾਂ ਦੀ ਕ੍ਰਿਪਾ ਨਾਲ) ਮਨ ਵਿਚ ਸਦਾ ਸੁਖ ਵੱਸਦਾ ਹੈ, ਅਤੇ ਸੰਸਾਰ ਦੇ ਦੁਖ ਨਾਸ ਕਰ ਦੇਂਦੇ ਹਨ।

**ਗੁਰ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥**

(ਉਹ) ਨੌ ਨਿਧੀ (ਦੇ ਦਾਤੇ) ਗੁਰੂ ਜੀ ਦਰਿਆਉ (ਹਨ, ਅਤੇ) ਹਮ} ਤਮਾਮ ਜਨਮਾਂ (ਦੇ ਕਰਮਾਂ ਦੀ) ਕਾਲਖ ਨੂੰ ਧੋ ਦੇਂਦੇ ਹਨ।

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**

'ਟੱਲ' (ਭੱਟ) ਕਹਿੰਦਾ ਹੈ, ਸਹਜ ਸੁਭਾ ਰਾਤ ਦਿਨ ਉਸ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ।

**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ ੧੦ ॥**

ਐਸੇ ਗੁਰੂ (ਅੰਗਦ ਦੇਵ ਜੀ ਦੇ) ਦਰਸ਼ਨ ਕਰੀਏ, (ਤਾਂ) ਜਨਮ ਮਰਣ (ਰੂਪ) ਦੁਖ (ਮਿਟ) ਜਾਂਦਾ ਹੈ ॥ ੧੦ ॥

## ਸਵਈਏ ਮਹਲੇ ਤੀਜੇ ਕੇ ੩

**੧ ੴ ਸਤਿਗੁਰਪ੍ਰਸਾਦਿ ॥**

**ਸੋਈ ਪੁਰਖੁ ਸਿਵਰਿ ਸਾਚਾ ਜਾਕਾ ਇਕੁ ਨਾਮੁ ਅਛਲੁ ਸੰਸਾਰੇ ॥**

ਉਸ ਪੁਰਖ ਨੂੰ ਸਿਮਰਦਾ ਹਾਂ, ਜਿਸਦਾ ਇਕ ਸੱਚਾ ਨਾਮ ਹੀ ਸੰਸਾਰ ਵਿਚ ਛਲ ਤੋਂ ਰਹਿਤ ਹੈ।

**ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥**

ਜਿਸਨੇ ਭਗਤਾਂ ਨੂੰ ਸੰਸਾਰ ਸਮੁੰਦਰ ਤੋਂ ਤਾਰਿਆ ਹੈ, (ਮੈਂ ਭੀ) ਉਸੇ ਪਰਧਾਨ ਨਾਮ ਨੂੰ ਸਿਮਰਦਾ ਹਾਂ।

**ਤਿਤੁ ਨਾਮਿ ਰਸਿਕੁ ਨਾਨਕੁ ਲਹਣਾਂ ਥਪਿਓ ਜੇਨ ਸ੍ਰਬ ਸਿਧੀ ॥**

ਉਸ ਨਾਮ ਦੇ ਰਸੀਏ (ਗੁਰੂ) ਨਾਨਕ (ਜੋ ਹੋਏ ਹਨ, ਜਿਨਾਂ ਨੇ) ਲਹਣਾ (ਜੀ ਨੂੰ ਅਪਨੀ ਗੱਦੀ ਤੇ) ਸਥਾਪਨ ਕੀਤਾ ਸੀ, ਅਤੇ ਜਿਨ੍ਹਾਂ ਨੇ ਸਰਬ ਸਿੱਧਾਂ (ਪਾਈਆਂ ਸਨ)।

**ਕਵਿ ਜਨ ਕਲ੍ਯ ਸਬੁਧੀ ਕੀਰਤਿ ਜਨ ਅਮਰਦਾਸ**

ਬਿਸ੍ਰੀਰੀਯਾ ॥

ਕੱਲਜ ਕਵਿ (ਕਹਿੰਦਾ ਹੈ, ਉਸ ਗੁਰੂ ਅੰਗਦ ਜੀ ਦੇ) ਸੁਭ ਬੁਧੀ ਵਾਲੇ (ਜਨ) ਸੇਵਕ ਅਮਰਦਾਸ (ਜੀ ਹੋਏ ਹਨ, ਜਿਨ੍ਹਾਂ ਦੀ) ਕੀਰਤੀ (ਸਾਰੇ) ਜਨਾਂ ਵਿਚ ਫੈਲ ਰਹੀ ਹੈ।

## ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ ਸਾਖ ਤਰੋਵਰ ਮਵਲਸਰਾ ॥

(ਉਹ) ਕੀਰਤੀ ਸੂਰਜ ਦੀਆਂ ਕਿਰਣਾਂ (ਵਾਂਗੂ) ਸੰਸਾਰ ਵਿਚ ਪ੍ਰਗਟ ਹੈ, ਅਤੇ {ਮਵਲ ਸਰਾ}* ਮੌਲਸਰੀ ਦਰਖਤ (ਦੀਆਂ ਸ਼ਾਖਾਂ) ਵਾਂਗੂ ਸੁਗੰਧੀ ਪਹੁੰਚਾ ਰਹੀ ਹੈ, ਅਰਥਾਤ 'ਕੀਰਤੀ' ਸੂਰਜ ਦੀਆਂ ਕਿਰਣਾਂ ਵਾਂਗੂ ਪ੍ਰਕਾਸ਼ਵਾਨ ਹੈ, ਪਰ ਦੁਖਦਾਈ ਨਹੀਂ ਹੈ, ਇਸ ਲਈ ਮੌਲਸਰੀ ਦੀਆਂ ਸ਼ਾਖਾਂ ਦਾ ਨਾਲ ਵਰਨਣ ਕੀਤਾ ਹੈ)।

## ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ ਜੈ ਜੈ ਕਾਰੁ ਜਪੰਥਿ ਨਰਾ ॥

ਉੱਤਰ, ਦੱਖਣ, ਪੂਰਬ ਤੇ ਪੱਛਮ ਦੇ ਪੁਰਸ਼ (ਗੁਰੂ ਅਮਰਦਾਰ ਜੀ ਨੂੰ) ਜੈ ਜੈਕਾਰ (ਕਰਕੇ) ਜਪਦੇ ਹਨ।

## ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ ਉਲਟਿ ਗੰਗ ਪਸ੍ਚਮਿ ਧਰੀਆ ॥

(ਜਿਨ੍ਹਾਂ ਨੂੰ) {ਗੁਰਮੁਖਿ} ਸਤਿਗੁਰੂ (ਅਮਰਦਾਸ ਜੀ) ਨੇ ਰਸਨਾ

---

*ਸੰਪ੍ਰਦਾਈ ਇਉਂ ਅਰਥ ਕਰਦੇ ਹਨ-{ਸ਼ਾਖਾ} ਖੇਤੀਆਂ, ਦਰ-ਖਤਾਂ [ਜੜ ਤੇ ਜੰਗਮਾਂ] ਤੇ [ਸਰਾਂ] ਸਮੁੰਦਰਾਂ (ਵਿਚ ਕੀਰਤੀ) {ਮਵਲ} ਮਿਲ ਰਹੀ ਹੈ।

ਕਰਕੇ ਹਰਿ ਨਾਮ ਦਾ ਵਰ ਦਿੱਤਾ ਹੈ,(ਉਨ੍ਹਾਂ ਨੇ) {ਗੰਗ} ਬ੍ਰਿਤੀ ਦੇ ਪ੍ਰਵਾਹ ਨੂੰ ਉਲਟਾਕੇ {ਪਸਚਮਿ} ਪਿਛਾਂਹ ਨੂੰ [ਅੰਤਰ ਮੁਖ] ਟਿਕਾ ਲਿਆ ਹੈ।

**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੧ ॥**

ਓਹੀ ਅਛਲ ਨਾਮ(ਜੋ) ਭਗਤਾਂ ਨੂੰ ਸੰਸਾਰ (ਸਮੁੰਦਰ ਤੋਂ)ਤਾਰਣ ਵਾਲਾ ਹੈ, (ਹੁਣ) ਗੁਰੂ ਅਮਰਦਾਸ ਨੂੰ ਫੁਰਿਆ ਹੈ ॥ ੧ ॥

**ਸਿਮਰਹਿ ਸੋਈ ਨਾਮੁ ਜਖੵ ਅਰੁ**
**ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥**

ਉਸੇ ਨਾਮ ਨੂੰ ਜੱਖਜ, ਕਿੰਨਰ, ਸਾਧਿਕ, ਸਿਧ ਅਤੇ ਸਮਾਧੀ {ਹਰਾ} ਵਾਲੇ (ਪੁਰਸ) ਸਿਮਰਦੇ ਹਨ।

**ਸਿਮਰਹਿ ਨਖੵਤ੍ਰ ਅਵਰ ਧ੍ਰੂ**
**ਮੰਡਲ ਨਾਰਦਾਦਿ ਪ੍ਰਹਲਾਦਿ ਵਰਾੱ।**

ਤਾਰੇ ਅਤੇ ਧ੍ਰਹ {ਮੰਡਲ} ਲੋਕ ਵਾਸੀ, ਨਾਰਦ ਵਰਗੇ ਤੇ ਪ੍ਰਹਲਾਦ ਵਰਗੇ ਸ੍ਰੇਸਟ (ਭਗਤ ਜਿਸ ਨਾਮ ਨੂੰ) ਸਿਮਰਦੇ ਹਨ।

**ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ**
**ਸੈਲ ਲੋਅ ਜਿਨਿ ਉਧਰਿਆ ॥**

ਚੰਦ੍ਰਮਾਂ ਤੇ ਸੂਰਜ (ਜਿਸ) ਨਾਮ ਨੂੰ {ਉਲਾਸਹਿ} ਉਚਾਰਦੇ ਹਨ, ਅਤੇ ਜਿਸ (ਨਾਮ) ਨੇ ਸੈਲ ਲੋਅ ਕਠੋਰ ਪੁਰਸਾਂ (ਦਾ ਭੀ) ਉਧਾਰ ਕੀਤਾ ਹੈ।

**ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ**

ਅਮਰਦਾਸ ਗੁਰ ਕਉ ਫੁਰਿਆ ॥ ੨ ॥

ਓਹੀ ਅਛਲ ਨਾਮ (ਜੋ) ਭਗਤਾਂ ਨੂੰ ਸੰਸਾਰ(ਸਮੁੰਦਰ ਤੋਂ) ਤਾਰਣ ਵਾਲਾ ਹੈ, (ਹੁਣ) ਗੁਰੂ ਅਮਰ ਦਾਸ ਨੂੰ ਫੁਰਿਆ ਹੈ ॥ ੨ ॥

ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ
ਸਿਵ ਸਨਕਾਦਿ ਸਮੁਧਰਿਆ ॥

ਉਸੇ ਨਿਰੰਜਨ ਦੇ ਨਾਮ ਦੇ ਸਿਮਰਨ ਨੇ ਹੀ ਨੌ ਨਾਥ, ਸ਼ਿਵਜੀ ਤੇ ਸਨਕ ਆਦਿਕਾਂ ਦਾ ਭਲੀ ਪ੍ਰਕਾਰ ਉਧਾਰ ਕੀਤਾ ਹੈ।

ਚਵਰਾਸੀਹ ਸਿਧ ਬੁਧ ਜਿਤੁ ਰਾਤੇ
ਅੰਬਰੀਕ ਭਵਜਲੁ ਤਰਿਆ ॥

ਚੁਰਾਸੀ ਸਿਧ ਤੇ ਬੁਧ (ਵਾਨ) ਜਿਸ (ਨਾਮ ਵਿਚ) ਰੱਤੇ ਹੋਏ ਹਨ, ਅਤੇ (ਜਿਸ ਨਾਮ ਦੇ ਪ੍ਰਤਾਪ ਕਰਕੇ) ਅੰਬਰੀਕ (ਰਾਜਾ) ਸੰਸਾਰ ਸਮੁੰਦਰ ਤੋਂ ਤਰਿਆ ਹੈ।

ਉਧਉ ਅਕ੍ਰੂਰੁ ਤ੍ਰਿਲੋਚਨੁ ਨਾਮਾ
ਕਲਿ ਕਬੀਰ ਕਿਲਵਿਖ ਹਰਿਆ ॥

(ਜਿਸ ਨਾਮ ਨੇ ਦੁਆਪਰ ਵਿਚ) ਊਧਉ ਤੇ ਅਕਰੂਰ ਅਤੇ ਕਲ-ਜੁਗ ਵਿਚ ਤ੍ਰਿਲੋਚਨ, ਨਾਮਦੇਵ ਤੇ ਕਬੀਰ ਦੇ ਪਾਪਾਂ ਨੂੰ ਨਾਸ ਕੀਤਾ ਹੈ।

ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ
ਅਮਰਦਾਸ ਗੁਰ ਕਉ ਫੁਰਿਆ ॥ ੩ ॥

ਓਹੀ ਅਛਲ ਨਾਮ (ਜੋ) ਭਗਤਾਂ ਨੂੰ ਸੰਸਾਰ(ਸਮੁੰਦਰ ਤੋਂ) ਤਾਰਣ ਵਾਲਾ ਹੈ, (ਹੁਣ) ਗੁਰੂ ਅਮਰ ਦਾਸ ਨੂੰ ਫੁਰਿਆ ਹੈ ॥ ੩ ॥

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ**
**ਜਤੀ ਤਪੀਸੁਰ ਮਨਿ ਵਸਿਆ ॥**

ਉਸੇ ਨਾਮ ਵਿਚ ਲਗਕੇ ਤੇਤੀ(ਕ੍ਰੋੜ ਦੇਵਤੇ ਵਾਹਿਗੁਰੂ ਨੂੰ)ਧਿਆ-ਉਂਦੇ ਹਨ, ਅਤੇ (ਜੋ ਨਾਮ) ਜਤੀ ਤੇ ਤਪੀਸਰਾਂ ਦੇ ਮਨ ਵਿਚ ਵਸਿਆ ਹੈ

**ਸੋਈ ਨਾਮੁ ਸਿਮਰਿ ਗੰਗੇਵ ਪਿਤਾ**
**ਮਹ ਚਰਣ ਚਿਤ ਅੰਮ੍ਰਿਤ ਰਸਿਆ ॥**

ਉਸੇ ਨਾਮ ਨੂੰ ਸਿਮਰ ਕਰਕੇ {ਗੰਗੇਵ} ਭੀਸ਼ਮ ਪਿਤਾਮਾਂ ਦੇ ਚਿਤ (ਵਿਚ ਵਾਹਿਗੁਰੂ ਦੇ) ਚਰਨਾਂ (ਦਾ ਧਿਆਨ ਰੂਪ) ਅੰਮ੍ਰਿਤ {ਰਸਿਆ} ਪ੍ਰਾਪਤ ਹੋਯਾ ਹੈ।

**ਤਿਤੁ ਨਾਮਿ ਗੁਰੂ ਗੰਭੀਰ ਗਰੂਅ**
**ਮਤਿ ਸਤ ਕਰਿ ਸੰਗਤਿ ਉਧਰੀਆ ॥**

ਉਸ ਨਾਮ ਕਰਕੇ ਹੀ ਗੁਰੂ ਗੰਭੀਰ ਤੇ {ਗਰੂਅ} ਭਾਰੇ ਹੋਏ ੨ ਹਨ ਅਤੇ ਸਤ (ਨਾਮ ਦੀ) ਸਿਖਯਾ ਦੇ ਕਰਕੇ ਸੰਗਤ ਦਾ ਉਧਾਰ ਕੀਤਾ ਹੈ।

**ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ**
**ਅਮਰਦਾਸ ਗੁਰ ਕਉ ਫੁਰਿਆ ॥ ੪ ॥**

ਓਹੀ ਅਛਲ ਨਾਮ (ਜੋ) ਭਗਤਾਂਨੂੰ ਸੰਸਾਰ (ਸਮੁੰਦਰ ਤੋਂ)ਤਾਰਣ ਵਾਲਾ ਹੈ, (ਹੁਣ) ਗੁਰੂ ਅਮਰ ਦਾਸ ਨੂੰ ਫੁਰਿਆ ਹੈ ॥ ੪ ॥

**ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥**

ਨਾਮ ਦੀ ਕੀਰਤੀ ਸੰਸਾਰ ਵਿਚ ਸੂਰਜ (ਦੀਆਂ) ਕਿਰਣਾਂ (ਵਾਂਗੂ ਰੋਸ਼ਨ ਅਤੇ) ਕਲਪ ਬ੍ਰਿਛ ਦੀਆਂ ਸ਼ਾਖਾਂ (ਵਾਂਗੂ ਕਾਮਨਾਂ ਪੂਰਨ ਕਰਨ ਵਾਲੀ ਹੈ)।

**ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥**

ਉੱਤਰ, ਦੱਖਣ, ਪੂਰਬ ਤੇ ਪੱਛਮ (ਆਦਿਕ) ਦੇਸਾਂ ਵਿਚ (ਨਾਮ ਦਾ ਹੀ) ਜਸ ਕਥਨ ਕੀਤਾ ਜਾ ਰਿਹਾ ਹੈ।

**ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ॥**

ਤਦ ਇਹ ਜਨਮ {ਸਕਯਥੁ} ਸਫਲਾ ਹੈ, ਜਦ ਹਰਿ ਨਾਮ ਹਿਰਦੇ ਵਿਚ ਵੱਸ ਜਾਵੇ।

**ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥**

ਦੇਵਤੇ, ਮਨੁਖ, ਗਣ, ਗੰਧਰਬ ਤੇ ਖਟ ਦਰਸਨ (ਸਾਰੇ ਹੀ ਨਾਮ ਨੂੰ) {ਆਸਾਸੈ} ਚਾਹੁੰਦੇ ਹਨ।

**ਭਲਉ ਪ੍ਰਸਿਧੁ ਤੇਜੋ ਤਨੌ ਕਲ੍ਯ ਜੋੜਿ ਕਰ ਧ੍ਯਾਇਅਉ ॥**

(ਜੋ) ਭੱਲੇ ਜਾਤੀ ਦੇ ਪ੍ਰਸਿਧ (ਪੁਰਸ) ਤੇਜ*(ਮੱਲ ਜੀ ਦੇ) {ਤਨੌ} ਪੁੱਤ੍ਰ ਹਨ, 'ਕੱਲ੍ਯ' (ਭੱਟ ਨੇ) ਹੱਥ ਜੋੜਕੇ (ਉਨ੍ਹਾਂ ਦਾ) ਧਿਆਉਣਾ ਕੀਤਾ ਹੈ।

**ਸੋਈ ਨਾਮੁ ਭਗਤ ਭਵਜਲ ਹਰਣੁ**
**ਗੁਰ ਅਮਰਦਾਸ ਤੈ ਪਾਇਓ ॥੫॥**

ਹੇ ਗੁਰੂ ਅਮਰਦਾਸ ਜੀ! ਤੁਸਾਂ ਓਹੀ ਨਾਮ ਪਾਇਆ ਹੈ, (ਜੋ) ਭਗਤਾਂ ਦੇ ਸੰਸਾਰਕ (ਦੁਖ) ਨਾਸ ਕਰਨ ਵਾਲਾ ਹੈ॥੫॥

**ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ**
**ਸਿਧ ਨਰ ਨਾਮਿ ਖੰਡ ਬ੍ਰਹਮੰਡ ਧਾਰੇ ॥**

ਨਾਮ ਨੂੰ ਤੇਤੀ (ਕ੍ਰੋੜ) ਦੇਵਤੇ, ਸਾਧਿਕ, ਸਿਧ ਅਤੇ ਮਨੁਖ ਧਿਆ-

---

*ਸ੍ਰੀ ਗੁਰੂ ਅਮਰ ਦੇਵ ਜੀ ਦੇ ਪਿਤਾ ਦਾ ਨਾਮ ਹੈ।

ਉਂਦੇ ਹਨ, ਅਤੇ ਨਾਮ ਦੇ(ਪ੍ਰਤਾਪ ਕਰਕੇ ਹੀ)ਖੰਡ ਬ੍ਰਹਮੰਡ ਟਿਕੇ ਹੋਏ ਹਨ।

**ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥**

(ਜਿਨ੍ਹਾਂ ਨੇ) ਨਾਮ ਨੂੰ ਭਲੀ ਪ੍ਰਕਾਰ ਅਰਾਧਿਆ ਹੈ, (ਉਨ੍ਹਾਂ ਨੇ) ਹਰਖ ਸੋਗ ਨੂੰ ਸਮ ਕਰਕੇ {ਸਹਾਰੇ} ਝੱਲਿਆ ਹੈ।

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥**

ਸਾਰੇ (ਸਾਧਨਾਂ) ਵਿਚੋਂ ਨਾਮ ਸ਼ਰੋਮਣੀ ਹੈ, (ਇਸ ਲਈ) ਭਗਤ (ਨਾਮ ਵਿਚ) ਬ੍ਰਿਤੀ ਧਾਰ ਰਹੇ ਹਨ।

**ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥੬॥**

ਹੇ ਗੁਰੂ ਅਮਰ (ਦੇਵ ਜੀ !) ਕਰਤਾਰ ਨੇ ਪ੍ਰਸੰਨ ਹੋਕੇ ਓਹੀ ਨਾਮ ਪਦਾਰਥ (ਤੁਹਾਨੂੰ) ਦਿੱਤਾ ਹੈ ॥ ੬ ॥

**ਸਤਿ ਸੂਰਉ ਸੀਲ ਬਲਵੰਤੁ ਸਤ ਭਾਇ ਸੰਗਤਿ ਸਘਨ ਗੁਰੂਅ ਮਤਿ ਨਿਰਵੈਰਿ ਲੀਣਾ ॥**

(ਆਪ) ਸੱਤ ਵਾਦੀ ਸੂਰਮੇ ਹੋ, ਸੀਲ ਕਰਕੇ ਬਲਵਾਨ ਹੋ,(ਤੁਸਾਂ) ਸੰਗਤ ਨੂੰ {ਸਤ ਭਾਇ} ਸੱਚਾ ਪ੍ਰੇਮ ਤੇ {ਗਰੂਅ ਮਤਿ} ਗੰਭੀਰ ਸਿਖਯਾ ਦਾ ਸਘਨ (ਅਨੰਦ ਦੇਕੇ) ਨਿਰਵੈਰ ਵਿਚ ਲੀਣ ਕਰ ਦਿੱਤਾ ਹੈ।

**ਜਿਸੁ ਧੀਰਜੁ ਧੁਰਿ ਧਵਲੁ ਧੁਜਾ ਸੇਤਿ ਬੈਕੁੰਠ ਬੀਣਾ ॥**

(ਆਪ ਦਾ) ਧੀਰਜ ਧੁਰ ਤੋਂ ਹੀ ਧਵਲੁ ਮਨੋਹਰ ਹੈ (ਜਿਸ ਕਰਕੇ ਆਪ ਜਸ ਰੂਪ) ਚਿੱਟਾ ਝੰਡਾ ਵੈਕੁੰਠ ਤਕ {ਬੀਣਾ} ਸੋਭ ਰਿਹਾ ਹੈ।

**ਪਰਸਹਿ ਸੰਤ ਪਿਆਰੁ ਜਿਹ ਕਰਤਾਰਹ ਸੰਜੋਗੁ ॥**

ਜੇਹੜੇ ਸ+ਅੰਤ ਅੰਤ ਦੇ ਸਮੇਂ (ਵਿਚ ਭੀ ਤੁਹਾਡੇ ਚਰਨਾਂ ਨੂੰ ਪ੍ਰੇਮ ਨਾਲ ਪਰਸਦੇ ਹਨ, (ਉਨ੍ਹਾਂ ਦਾ) ਕਰਤਾਰ ਨਾਲ ਮੇਲ ਹੁੰਦਾ ਹੈ।

**ਸਤਿਗੁਰੂ ਸੇਵਿ ਸੁਖੁ ਪਾਇਓ**
**ਅਮਰਿ ਗੁਰਿ ਕੀਤਉ ਜੋਗੁ ॥ ੭ ॥**

ਹੇ ਗੁਰੂ ਅਮਰ (ਦੇਵ ! ਤੁਸਾਂ) ਸਤਿਗੁਰੂ (ਅੰਗਦ ਜੀ ਦੀ) ਸੇਵ ਕਰਕੇ (ਆਤਮ) ਸੁਖ ਪਾਇਆ ਹੈ, (ਇਸ ਲਈ) ਉਨ੍ਹਾਂ ਨੇ ਤੁਹਾਨੂੰ ਇਸ ਲਾਇਕ ਕਰ ਦਿੱਤਾ ਹੈ ॥ ੭ ॥

**ਨਾਮੁ ਨਾਵਣੁ ਨਾਮੁ ਰਸ ਖਾਣੁ ਅਰੁ ਭੋਜਨੁ**
**ਨਾਮੁ ਰਸੁ ਸਦਾ ਚਾਯ ਮੁਖਿ ਮਿਸ੍ਰ ਬਾਣੀ ॥**

ਨਾਮ (ਹੀ ਆਪ ਦਾ) ਇਸ਼ਨਾਨ ਹੈ, ਨਾਮ (ਹੀ) ਰਸ (ਦਾਇਕ) ਭੋਜਨ ਦਾ ਖਾਣਾ ਹੈ, ਨਾਮ (ਦਾ ਹੀ ਤੁਹਾਨੂੰ) ਰਸ ਅਤੇ ਸਦਾ (ਹੀ ਨਾਮ ਰੂਪ) ਮਿੱਠੀ ਬਾਣੀ ਦਾ ਮੂੰਹੋਂ (ਬੋਲਣ ਦਾ) ਚਾਉ ਹੈ ।

**ਧਨਿ ਸਤਿਗੁਰੁ ਸੇਵਿਓ ਜਿਸੁ ਪਸਾਇ ਗਤਿ ਅਗਮ ਜਾਣੀ ॥**

(ਉਹ) ਸਤਿਗੁਰੂ ਧੰਨ ਹੈ, ਜਿਸਦੀ ਤੁਸਾਂ ਸੇਵਾ ਕੀਤੀ ਹੈ, ਅਤੇ (ਉਸਤੋਂ ਨਾਮ ਦੀ) {ਪਸਾਇ} ਦਾਤ ਪਾਕੇ ਅਗਮ ਦੀ ਗਤੀ ਜਾਣੀ ਹੈ ।

**ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥**

(ਜਿਨ੍ਹਾਂ ਨੇ ਤੁਹਾਡੇ ਰਾਹੀਂ) ਨਾਮ ਵਿਚ ਨਿਵਾਸ ਪਾਇਆ ਹੈ, (ਉਹ) ਸਾਰੀ ਕੁਲ ਸਮੇਤ ਉਧਰ ਗਏ ਹਨ ।

**ਸਕਯਥੁ ਜਨਮੁ ਕਲ੍ਯ੍ਯੁਚਰੈ ਗੁਰੁ ਪਰਸ੍ਯ੍ਯਿਉ ਅਮਰ ਪ੍ਰਗਾਸੁ ॥ ੮ ॥**

{ਕਲ੍ਯ੍ਯੁਚਰੈ} ਕੱਲ (ਭੱਟ) ਕਹਿੰਦਾ (ਹੈ, ਜਿਸ ਨੇ) ਗੁਰੂ ਅਮਰ {ਪ੍ਰਗਾਸੁ} ਦੇਵ (ਜੀ ਦੇ ਚਰਨਾਂ ਨੂੰ) ਪਰਸਿਆ ਹੈ, (ਉਸਦਾ) ਜਨਮ ਸਫਲਾ ਹੈ ॥ ੮ ॥

**ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**

(ਜਿਸਦੇ) ਸੱਜੇ ਹੱਥ ਵਿਚ ਕਮਲ (ਦਾ ਚਿੰਨ੍ਹ) ਹੈ, ਅਤੇ ਸਿੱਧੀਆਂ ਸਾਹਮਣੇ (ਖੜੀਆਂ) ਮੂੰਹ ਵੱਲ {ਜੋਵੈ} ਵੇਖ ਰਹੀਆਂ ਹਨ, (ਅਰਥਾਤ ਆਗਿਆ ਚਾਹੁੰਦੀਆਂ ਹਨ)।

**ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**

(ਉਹ) ਰਿੱਧੀਆਂ ਖੱਬੇ ਪਾਸੇ ਵੱਲ ਵੱਸ ਰਹੀਆਂ ਹਨ, ਜੋ ਤਿੰਨਾਂ ਲੋਕਾਂ ਦੇ ਅੰਦਰਲੇ (ਜੀਵਾਂ ਨੂੰ) ਮੋਹ (ਰਹੀਆਂ ਹਨ)।

**ਰਿਦੈ ਬਸੈ ਅਕਹੀਉ ਸੋਇ ਰਸੁ ਤਿਨਹੀ ਜਾਤਉ ॥**

ਹਿਰਦੇ ਵਿਚ ਅਕੈਹ ਸਰੂਪ ਵੱਸਦਾ ਹੈ, ਉਸਦੇ ਰਸ ਨੂੰ ਉਸ (ਨੇ ਆਪ) ਹੀ ਜਾਣਿਆ ਹੈ।

**ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥**

ਮੁਖੋਂ ਭਗਤੀ ਦਾ ਉਪਦੇਸ ਕਰਦਾ ਹੈ, ਗੁਰੂ ਅਮਰ ਦੇਵ ਇਸ ਰੰਗ ਵਿਚ ਰੰਗਿਆ ਹੋਯਾ ਹੈ।

**ਮਸਤਕਿ ਨੀਸਾਣੁ ਸਚਉ ਕਰਮੁ**
**ਕਲੁ ਜੋੜਿ ਕਰਿ ਧੵਾਇਅਉ ॥**

ਕੱਲਯ (ਭੱਟ ਕਹਿੰਦਾ ਹੈ, ਜਿਸਦੇ) ਮੱਥੇ ਉਤੇ ਸੱਚੇ ਕਰਮ ਦਾ {ਨੀਸਾਣੁ} ਲੇਖ ਹੈ, (ਉਸਨੇ) ਹੱਥ ਜੋੜ ਕਰਕੇ (ਸਤਿਗੁਰੂ ਨੂੰ) ਧਿਆਇਆ ਹੈ।

**ਪਰਸਿਅਉ ਗੁਰੂ ਸਤਿਗੁਰ ਤਿਲਕੁ**
**ਸਰਬ ਇਛ ਤਿਨਿ ਪਾਇਅਉ ॥ ੯ ॥**

(ਜਿਸਨੇ) {ਗੁਰ ਤਿਲਕ} ਪਰਮ ਪੂਜਯ ਸਤਿਗੁਰੂ (ਦੇ ਚਰਨਾਂ ਨੂੰ) ਪਰਸਿਆ ਹੈ, (ਉਸਨੇ ਆਪਨੇ) ਮਨ ਇੱਛਤ ਸਾਰੇ (ਫਲਾਂ ਨੂੰ) ਪਾਇਆ ਹੈ।੯।

**ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥**

{ਪਰ} ਖਾਸ ਕਰਕੇ ਪੈਰ ਤਦ {ਸਕਯਥ} ਸਫਲੇ ਸਨ, ਜਦ ਪੈਰ ਗੁਰੂ ਅਮਰ (ਦਾਸ ਜੀ ਵਲ ਜਾਣ ਦੇ) [ਰਯ] ਉਤੇ {ਪਵਲਿ} ਤੁਰ ਪੈਂਦੇ ਹਨ।

**ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥**

ਖਾਸ ਕਰਕੇ ਹੱਥ ਤਦ ਸਫਲੇ ਹਨ, (ਜਦ) ਹਥ ਗੁਰੂ ਅਮਰ (ਦਾਸ ਦੇ) ਪੈਰੀਂ ਲਗਦੇ ਹਨ।

**ਜੀਹ ਤ ਪਰ ਸਕਯਥ ਜੀਹ ਗੁਰ ਅਮਰੁ ਭਣਿਜੈ ॥**

ਜੀਭ ਖਾਸ ਕਰਕੇ ਤਦ ਸਫਲੀ ਹੈ, (ਜਦ) ਜੀਭ ਗੁਰੂ ਅਮਰ (ਦੇਵ ਦੇ ਗੁਣ) ਉਚਾਰਦੀ ਹੈ।

**ਨੈਣ ਤ ਪਰ ਸਕਯਥ ਨਯਣਿ ਗੁਰ ਅਮਰੁ ਪਿਖਿਜੈ ॥**

ਅਖਾਂ ਖਾਸ ਕਰਕੇ ਤਦ ਸਫਲੀਆਂ ਹਨ, (ਜਦ ਪੁਰਸ਼) ਅਖਾਂ ਨਾਲ ਗੁਰੂ ਅਮਰ (ਦੇਵ ਜੀ ਦੇ ਦਰਸ਼ਨ) ਨੂੰ ਵੇਖਦਾ ਹੈ।

**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥**

ਕੰਨ ਖਾਸ ਕਰਕੇ ਤਦ ਸਫਲੇ ਹਨ, (ਜਦ) ਕੰਨਾਂ ਕਰਕੇ ਗੁਰੂ ਅਮਰ (ਦੇਵ ਦੇ ਜਸ਼) ਨੂੰ ਸੁਣਿਆ ਜਾਂਦਾ ਹੈ।

**ਸਕਯਥੁ ਸੁ ਹੀਉ ਜਿਤੁ ਹੀਯ ਬਸੈ**
**ਗੁਰ ਅਮਰ ਦਾਸੁ ਨਿਜ ਜਗਤ ਪਿਤ ॥**

ਹਿਰਦਾ ਉਹ ਸਫਲ ਹੈ, ਜਿਸ ਹਿਰਦੇ ਵਿਚ ਜਗਤ-ਪਿਤਾ ਗੁਰੂ ਅਮਰ ਦਾਸ ਆਪ (ਆਣ) ਵਸਿਆ ਹੈ।

**ਸਕਯਥ ਸੁ ਸਿਰੁ ਜਾਲਪ ਭਣੈ ਜੁ**
**ਸਿਰੁ ਨਿਵੈ ਗੁਰ ਅਮਰ ਨਿਤ ॥ ੧ ॥ ੧੦ ॥**

ਜ੍ਹਾਲਪ (ਭੱਟ) ਆਖਦਾ ਹੈ, ਸਿਰ ਉਹ ਸਫਲਾ ਹੈ, ਜੋ ਸਿਰ ਹਮੇਸ਼ਾਂ ਗੁਰੂ ਅਮਰ (ਦਾਸ ਜੀ ਅਗੇ) ਨੀਉਂਦਾ (ਭਾਵ ਮਥਾ ਟੇਕਦਾ) ਹੈ ॥ ੧ ॥ ੧੦ ॥

## ਤਿਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ ॥

ਉਨਾਂ ਪੁਰਸ਼ਾਂ ਨੂੰ ਦੁਖ ਤੇ ਭੁਖ ਨਹੀਂ ਹੈ ਅਤੇ ਉਹ ਪੁਰਸ਼ ਕੰਗਾਲ ਭੀ ਨਹੀਂ ਕਹੀਦੇ ਹਨ।

## ਤਿਨਰ ਸੋਕੁ ਨਹ ਹੂਐ ਤਿਨਰ ਸੇ ਅੰਤੁ ਨ ਲਹੀਅਹਿ ॥

ਉਨ੍ਹਾਂ ਪੁਰਸ਼ਾਂ ਨੂੰ ਸ਼ੋਕ ਨਹੀਂ ਹੁੰਦਾ ਹੈ ਅਤੇ {ਸੇ} ਤਿੰਨੇ ਲੋਕ ਉਸ ਪੁਰਸ਼ ਦੇ ਅੰਤ ਨੂੰ ਨਹੀਂ ਜਾਣਦੇ ਹਨ।

## ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥

ਉਹ ਪੁਰਸ਼ (ਕਿਸੇ ਦੇਵੀ-ਦੇਵਤੇ ਦੀ), ਸੇਵਾ ਨਹੀਂ ਕਰਦੇ ਹਨ, (ਸਗੋਂ ਕਈ) ਸੈਂਕੜੇ ਹਜ਼ਾਰਾਂ (ਲੋਕੀ) ਉਨ੍ਹਾਂ ਪੁਰਸ਼ਾਂ(ਨੂੰ ਭੇਟਾ)ਸਮਰਪਨ ਕਰਦੇ ਹਨ।

## ਤਿ ਨਰ ਦੁਲੀਚੇ ਬਹਹਿ ਤਿ ਨਰ ਉਥਪਿ ਬਿਪਥਹਿ ॥

ਉਹ ਪੁਰਸ਼ (ਸਰੂਪ ਦੀ ਪ੍ਰਾਪਤੀ ਰੂਪ) ਤਖਤ ਉਤੇ ਬੈਠਦੇ ਹਨ, ਉਹ ਪੁਰਸ਼ (ਹਿਰਦੇ ਵਿਚੋਂ ਕਾਮਾਦਿਕ ਵਿਕਾਰਾਂ) {ਉਥਪਿ} ਪੁਟ ਕਰਕੇ (ਉਨ੍ਹਾਂ ਦੀ ਜਗ੍ਹਾਂ ਉਤੇ ਸੁਭ ਗੁਣਾਂ ਨੂੰ) ਸਥਾਪਨ ਕਰਦੇ ਹਨ।

## ਸੁਖ ਲਹਹਿ ਤਿ ਨਰ ਸੰਸਾਰ ਮਹਿਅਭੈਪਟੁਰਿਪਮਧਿਤਿਹ ॥

ਉਹ ਪੁਰਸ਼ ਸੰਸਾਰ ਵਿਚ ਸੁਖ ਪ੍ਰਾਪਤ ਕਰਦੇ ਹਨ, (ਕਿਉਂਕਿ ਉਹ) ਨਿਰ ਭੈ {ਪਟੁ} ਤਖਤ [ਰਾਜ ਸਿੰਘਾਸਨ] (ਉਤੇ ਬਿਰਾਜਮਾਨ ਹੁੰਦੇ

ਹੋਏ ਭੀ ਕਾਮਾਦਿਕ) {ਰਿਪੁ} ਵੈਰੀਆਂ ਵਿਚ {*ਪਟੁ} ਚਤਰ [ਹੋਸ਼ਿਆਰ-ਸਾਵਧਾਨ] ਹੋਕੇ ਰਹਿੰਦੇ ਹਨ।

**ਸਕਯਥ ਤਿ ਨਰ ਜਾਲਪੁ ਭਣੈ ਗੁਰ**
**ਅਮਰ ਦਾਸੁ ਸੁ ਪ੍ਰਸੰਨ ਜਿਹ ॥੨॥੧੧॥**

ਜਾਲਪ (ਭੱਟ) ਆਖਦਾ ਹੈ, ਉਹ ਪੁਰਸ਼ ਸੰਸਾਰ ਵਿਚ ਸਫਲ ਹਨ, ਇਨ੍ਹਾਂ ਉਤੇ ਗੁਰੂ ਅਮਰ ਦਾਸ ਆਪ ਪ੍ਰਸੰਨ (ਹੋਇਆ) ਹੈ॥੨॥੧੧॥

**ਤੈ ਪਢਿਅਉ ਇਕੁ ਮਨਿ ਧਰਿਅਉ**
**ਇਕੁ ਕਰਿ ਇਕੁ ਪਛਾਣਿਓ ॥**

(ਹੇ ਗੁਰੂ ਅਮਰ ਦਾਸ ਜੀ !) ਤੁਸਾਂ ਇਕ (ਨਾਮ) ਪੜ੍ਹਿਆ ਹੈ, ਮਨ ਵਿਚ ਇਕ (ਦਾ ਧਿਆਨ) ਧਰਿਆ ਹੈ (ਅਤੇ ਜਗਤ ਨੂੰ) ਇਕ ਦਾ ਸਰੂਪ ਕਰਕੇ) ਪਛਾਣਿਆ ਹੈ।

**ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥**

(ਤੁਸੀ) ਅਖਾਂ ਕਰਕੇ ਇਕ ਨੂੰ ਵੇਖਦੇ ਹੋ, ਮੂੰਹ ਕਰਕੇ ਇਕੋ (ਦੇ ਸਿਮਰਨ ਰੂਪ) ਬਚਨ ਬੋਲਦੇ ਹੋ, ਦੂਜੀ ਜਗ੍ਹਾਂ ਨੂੰ (ਤੁਸਾਂ) ਜਾਣਿਆ ਹੀ ਨਹੀਂ ਹੈ।

**ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥**

(ਤੁਸੀਂ) ਸੁਪਣੇ ਵਿਚ ਭੀ ਇਕ ਨੂੰ (ਵੇਖਦੇ ਹੋ) {ਪਰਤਖਿ} ਜਾਗ੍ਰਤ ਵਿਚ ਇਕ ਨੂੰ (ਜਾਣਦੇ ਹੋ ਅਤੇ ਸਖੋਪਤੀ ਵੇਲੇ ਭੀ) ਇਕ ਵਿਚ ਹੀ ਲੀਣ ਹੋ ਜਾਂਦੇ ਹੋ।

---

*'ਪਟ' ਪਦ ਵਿਚ ਸਲੇਸ ਹੈ, ਇਸ ਲਈ ਦੋ ਅਰਥ ਹਨ- (੧) ਸਿੰਘਾਸਨ। (੨) ਹੋਸ਼ਿਆਰ।

## ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨਖੀਣਉ ॥

ਤੁਸਾਂ ਇਕਹੱਤ੍ਰ* ਵਰ੍ਹੇ ਦੀ ਉਮਰਾਂ ਵਿਚ ਨਾਸ ਨਾਂ ਹੋਣ ਵਾਲੇ ਨੂੰ ਸਿੱਧ ਕੀਤਾ (ਭਾਵ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ)।

ਅਥਵਾ (੨) ਤੁਸੀਂ ਪੈਂਤੀ ਅੱਖਰਾਂ ਵਿਚ ਪੈਂਤੀ† ਬਾਣੀਆਂ-[ਜਪ, ਰਹਿਰਾਸ, ਕੀਰਤਨ ਸੋਹਲਾ, ਇਕੱਤੀ ਰਾਗ ਤੇ ਸਲੋਕ] ਦਵਾਰੇ, ਇਕ ਨਾਸ ਤੋਂ ਰਹਿਤ ਨੂੰ ਸਿਧ ਕੀਤਾ ਹੈ।

ਅਥਵਾ (੩) ਤੀਹਾਂ (ਰੋਜਿਆਂ), ਪੰਜਾਂ (ਨਮਾਜਾਂ) ਅਤੇ ਪੈਂਤੀ (ਪਰਬਾਂ-ਚੱਵੀ ਇਕਾਦਸ਼ੀਆਂ, ਗਣੇਸ਼ ਚੌਥ, ਜਨਮਾਸ਼ਟਮੀ, ਰਾਮਨੌਮੀ, ਸੰਕ੍ਰਾਂਤ, ਅਮਾਵਸ, ਵਿਤੀਪਾਤ, ਹੋਲੀ, ਦੁਸੈਹਰਾ, ਦੀਵਾਲੀ, ਗ੍ਰੈਹਣ ਤੇ ਕੁੰਭ-ਦੀ (ਥਾਂ ਤੇ) ਇਕੋ ਨਾਸ ਨਾ ਹੋਣ ਵਾਲੇ ਨੂੰ {ਸਿਧਿ} ਮੰਨਿਆ ਹੈ।

(੪) ਅਥਵਾ-(ਤੁਸੀ) {ਭੀ} ਮਾਇਆ (ਵਿਚ ਰਹਿੰਦੇ ਹੋਏ) ਇਕ {ਸ} ਈਸ਼੍ਵਰ ਨੂੰ ਸਿੱਧ ਕਰਨ ਵਾਲੇ {ਪੰਜਿ} ਸ੍ਰੇਸ਼ਟ ਪੁਰਸ਼ ਹੋ ਅਤੇ {‡ਪੈਂਤੀ} ਪਵਿਤ੍ਰ {ਸ} ਈਸ਼੍ਵਰ (ਨਾਲ ਅਭੇਦ ਰੂਪ ਹੋਕੇ) ਨਾਸ ਤੋਂ ਰਹਿਤ ਹੋਏ ਹੋ।

## ਇਕਹੁ ਸਿਲਾਖੁ ਲਖਹੁਅਲਖੁਹੈਇਕੁਇਕੁਕਰਿਵਰਨਿਅਉ

ਜੋ ਇਕ ਤੋਂ ਲੱਖਾਂ ਰੂਪ (ਹੋਇਆ ਹੈ, ਅਤੇ) ਲੱਖਾਂ ਰੂਪ ਹੁੰਦਾ ਹੋਇਆ ਭੀ ਅਲੱਖ [ਗੁਪਤ] ਰੂਪ ਹੈ, (ਉਸ) ਇਕ ਨੂੰ (ਤੁਸਾਂ) ਇਕ

---

*ਸ੍ਵੈਯਾਂ ਤੋਂ ਪਹਿਲੇ ੨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੈਂਤੀ ਬਾਣੀਆਂ ਮੰਨੀਆਂ ਜਾਂਦੀਆਂ ਹਨ।

†ਤੀਸ, ਇਕ, ਪੰਜ ਤੇ ਪੈਂਤੀ ਦਾ ਜੋੜ '੭੧' ਹੁੰਦਾ ਹੈ। ੭੧ ਵਰ੍ਹੇ ਦੀ ਉਮਰਾ ਵਿਚ ਬਾਬਾ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਆਏ ਸਨ। ‡ਹਿੰਦੀ, ਪੈਂਤੀ = ਪਵਿਤ੍ਰ ! (ਹਿੰਦੀ ਸ਼ਬਦ ਸਾਗਰ) ਸ = ਈਸ੍ਵਰ।

ਕਰਕੇ ਵਰਣਨ ਕੀਤਾ ਹੈ।

**ਗੁਰ ਅਮਰ ਦਾਸ ਜਾਲਪੁ ਭਣੈ**

**ਤੂ ਇਕੁ ਲੋੜਹਿ ਇਕੁ ਮੰਨਿਅਉ ॥ ੩ ॥ ੧੨ ॥**

ਜਾਲਪ (ਭੱਟ) ਆਖਦਾ ਹੈ–ਹੇ ਗੁਰੂ ਅਮਰ ਦਾਸ ! ਤੂੰ ਇਕ ਨੂੰ ਚਾਹੁੰਦਾ ਹੈਂ ਅਤੇ ਇਕ ਨੂੰ ਹੀ ਮੰਨਦਾ ਹੈਂ ॥ ੩ ॥ ੧੨ ॥

**ਜਿ ਮਤਿ ਗਹੀ ਜੈਦੇਵ ਜਿ ਮਤਿ ਨਾਮੈ ਸੰਮਾਣੀ ॥**

ਜੇਹੜੀ ਬੁਧੀ 'ਜੈਦੇਵ' ਭਗਤ ਨੇ ਧਾਰੀ ਸੀ ਅਤੇ ਜੇਹੜੀ ਬੁਧੀ ਨਾਮਦੇਵ ਵਿਚ ਸਮਾਈ ਸੀ।

**ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥**

ਜੇਹੜੀ ਬੁਧੀ ਤ੍ਰਿਲੋਚਨ ਭਗਤ ਦੇ ਚਿਤ ਵਿਚ (ਵੱਸੀ ਸੀ ਅਤੇ ਜੇਹੜੀ ਬੁਧੀ) ਭਗਤ ਕਬੀਰ ਨੇ ਜਾਣੀ ਸੀ।

**ਰੁਕਮਾਂਗਦ* ਕਰਤੂਤਿ ਰਾਮ ਜੰਪਹੁ ਨਿਤ ਭਾਈ ॥**

(ਰਾਜੇ) ਰੁਕਮਾਂਗਦ (ਨੇ ਜਿਸ ਬੁਧੀ ਦੀ) ਕਰਤੂਤ ਕੀਤੀ ਸੀ, ਹੇ ਭਾਈ ! (ਤੁਸੀ ਉਸ ਬੁਧੀ ਨੂੰ ਪ੍ਰਾਪਤ ਕਰਕੇ) ਸਦਾ ਹੀ ਰਾਮ ੨ ਜਪਦੇ ਹੋ।

**ਅੰਮਰੀਕਿ ਪ੍ਰਹਲਾਦਿ ਸਰਣਿ ਗੋਬਿੰਦ ਗਤਿ ਪਾਈ ॥**

(ਜਿਸ ਬੁਧੀ ਕਰਕੇ ਰਾਜੇ) ਅੰਬ੍ਰੀਕ ਤੇ ਪ੍ਰਹਿਲਾਦ ਨੇ ਗੋਬਿੰਦ ਦੀ ਸ਼ਰਣ ਪ੍ਰਾਪਤ ਕਰਕੇ ਮੁਕਤੀ ਪਾਈ ਹੈ।

**ਤੈ ਲੋਭੁ ਕ੍ਰੋਧੁ ਤ੍ਰਿਸਨਾ ਤਜੀ ਸੁ ਮਤਿ ਜਲ੍ਹ ਜਾਣੀ ਜੁਗਤਿ ॥**

'ਜੱਲਜ' (ਭੱਟ ਆਖਦਾ ਹੈ, ਕਿ) ਤੁਸਾਂ ਲੋਭ, ਕ੍ਰੋਧ ਤੇ ਤ੍ਰਿਸ਼ਨਾ ਤਿਆਗ ਦਿਤੀ ਹੈ ਅਤੇ ਉਸ ਬੁਧੀ ਦੀ ਜੁਗਤੀ ਜਾਣੀ ਹੈ।

---

†ਸ੍ਰੀ ਗੁਰੂ ਭਗਤ ਮਾਲ ਵਿਚ ਕਥਾ ਵੇਖੋ।

**ਗੁਰ ਅਮਰਦਾਸ ਨਿਜ ਭਗਤੁ ਹੈ**
**ਦੇਖਿ ਦਰਸੁ ਪਾਵਉ ਮੁਕਤਿ ॥ ੪ ॥ ੧੩ ॥**

ਹੇ ਗੁਰੂ ਅਮਰਦਾਸ ! (ਤੂੰ) ਆਪ ਭਗਤ ਹੈਂ, (ਤੇਰਾ) ਦਰਸ਼ਨ ਵੇਖਿਆਹੈ,(ਇਸ ਲਈਹੁਣ ਮੈਂ ਜ਼ਰੂਰ ਹੀ)ਮੁਕਤੀ ਪਾ ਲਵਾਂਗਾ॥੪॥੧੩

**ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥**

ਸ੍ਰੀ ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸੀਏ ਤਾਂ {ਪੁਹਮਿ} ਧਰਤੀ ਉਤੇ ਹੀ ਪਾਪ ਨਾਸ ਹੋ ਜਾਂਦੇ ਹਨ (ਅਰਥਾਤ ਕੀਤੇ ਕਰਮਾਂ ਦਾ ਲੇਖਾ ਨਹੀਂ ਦੇਣਾ ਪੈਂਦਾ)।

**ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥**

ਸ੍ਰੀ ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸੀਏ(ਤਾਂ ਸਾਰੇ ਹੀ) ਸਿੱਧ ਤੇ ਸਾਧਿਕ (ਲੋਕ {ਆਸਾਸਹਿ} ਆਗਜ਼ਾ ਵਿਚ ਤੁਰਦੇ ਹਨ।

**ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉਮੁਕਹਿ ॥**

ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸ ਲਈਏ (ਤਾਂ ਆਤਮ) ਧਿਆਨ ਨੂੰ ਪਾ ਲਈਦਾ ਹੈ (ਅਤੇ ਚੁਰਾਸੀ ਰੂਪ) {ਪਉ} ਬਾਜੀ [ਖੇਡ] ਮੁੱਕ ਜਾਂਦੀ ਹੈ।

**ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਹਿ ॥**

ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਪਰਸੀਏ [ਛੋਹ ਲਈਏ] (ਤਾਂ) ਨਿਰਭਉ ਪਦ ਲੱਭ ਪੈਂਦਾ ਹੈ (ਅਤੇ ਸੰਸਾਰ ਦਾ) {ਗਉ} ਫਿਰਨਾ ਚੁਕ ਜਾਂਦਾ ਹੈ।

**ਇਕੁ ਬਿੰਨਿਦੂਗਣ ਜੁਤਉਰਹੈ ਜਾਸੁ ਮੰਤ੍ਰਿਮਾਨਵਹਿਲਹਿ।**

ਜੇਹੜਾ ਮਨੁਖ (ਗੁਰੂ ਅਮਰ ਦੇਵ ਜੀ ਦੇ) ਸ਼ੁਭ ਉਪਦੇਸ਼ ਨੂੰ ਪ੍ਰਾਪਤ

ਕਰਦਾ ਹੈ, (ਉਹ) ਇਕ ਨੂੰ {ਬਿੰਨਿ} ਜਾਣ ਲੈਂਦਾ ਹੈ ਅਤੇ ਦ੍ਵੈਤ ਰੂਪ ਸੰਸਾਰ ਵਿਚ ਜੁੜਿਆ ਰਹਿੰਦਾ ਹੈ (ਅਰਥਾਤ ਗੁਰ ਸਿਖੀ ਵਿਚ ਆਤਮ ਗਿਆਨ ਪ੍ਰਾਪਤ ਕਰਨ ਲਈ ਸੰਸਾਰ ਨੂੰ ਤਿਆਗਨ ਦੀ ਲੋੜ ਨਹੀਂ ਹੈ)। ਅਥਵਾ (੨)–ਜੇਹੜਾ ਪੁਰਸ਼ {ਸੁ ਮੰਤ੍ਰਿ} ਉਨ੍ਹਾਂ ਦੇ ਉਪਦੇਸ਼ ਕਰਕੇ {ਲਹਿ} ਲੱਖਤਾ ਵਾਲਾ ਹੋਇਆ ਹੈ, (ਉਹ) ਇਕ ਨੂੰ {*ਬਿੰਨਿ} ਵੱਸ ਕਰਕੇ {ਦੁਗਣ} ਦ੍ਵੰਦ ਭਾਵ ਤੋਂ ਰਹਿਤ ਹੋ ਰਹਿੰਦਾ ਹੈ।

**ਜਾਲਪਾ ਪਦਾਰਥ ਇਤੜੇ ਗੁਰ**
**ਅਮਰਦਾਸਿ ਡਿਠੈ ਮਿਲਹਿ ॥ ੫ ॥ ੧੪ ॥**

ਹੇ ਜਾਲਪ ! ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਦਿਆਂ ਹੀ ਏਨੇ ਪਦਾਰਥ ਮਿਲ ਜਾਂਦੇ ਹਨ ॥ ੫ ॥ ੧੪ ॥

**ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥**

(ਜੋ) ਕਰਤਾਰ ਦਾ ਸਚਾ ਨਾਮ ਹੈ, ਉਸਨੂੰ (ਗੁਰੂ) ਨਾਨਕ ਜੀ ਨੇ ਦ੍ਰਿੜ੍ਹ ਕਰਕੇ ਗ੍ਰਹਣ ਕੀਤਾ ਹੈ।

**ਤਾਤੇ ਅੰਗਦੁਲਹਣਾਪ੍ਰਗਟਿ ਤਾਸੁਚਰਣਹਲਿਵਰਹਿਅਉ ॥**

ਉਨ੍ਹਾਂ ਦੇ ਚਰਣਾਂ ਵਿਚ ਲਹਣਾ ਜੀ ਲਿਵ ਲਾ ਰਿਹਾ ਹੈ, ਤਿਸ ਕਰਕੇ (ਉਹ ਗੁਰੂ) ਅੰਗਦ ਰੂਪ (ਹੋਕੇ) ਪ੍ਰਗਟ ਹੋਇਆ ਹੈ।

**ਤਿਤੁ ਕੁਲਿ ਗੁਰ ਅਮਰਦਾਸੁ ਆਸਾ**
**ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥**

ਉਸ (ਗੁਰੂ ਅੰਗਦ ਜੀ ਦੀ) ਕੁਲ ਵਿਚ ਗੁਰੂ ਅਮਰਦਾਸ (ਹੈ, ਜੋ

---

*ਅਰਬੀ ਕਲਾਮਾਂ ਵਿਚ 'ਬਿੰਨਿ' ਪਦ 'ਵਸ ਕਰਨਾ' ਦੇ ਅਰਥ ਵਿਚ ਵਰਤਿਆ ਜਾਂਦਾ ਹੈ।

ਆਸਾ ਦੀ ਵਾਸ਼ਨਾ ਤੋਂ ਭੀ ਰਹਿਤ ਹੈ, (ਮੈਂ) ਉਸਦੇ ਕੇਹੜੇ ੨ ਗੁਣਾਂ ਦਾ ਵਰਨਣ ਕਰਾਂ।

**ਜੋ ਗੁਣ ਅਲਖ ਅਗੰਮ ਤਿਨਹਿ ਗੁਣ ਅੰਤੁ ਨ ਜਾਣਉ ॥**

ਅਲਖ ਅਗੰਮ (ਪ੍ਰਭੂ ਵਿਚ) ਜੋ ਗੁਣ (ਹਨ, ਓਹੀ ਗੁਣ ਇਨ੍ਹਾਂ ਵਿਚ ਹਨ, ਇਸ ਲਈ ਮੈਂ) ਉਨ੍ਹਾਂ ਦੇ ਗੁਣਾਂ ਦਾ ਅੰਤ ਨਹੀਂ ਜਾਣਦਾ ਹਾਂ।

**ਬੋਹਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥**

{ਬਿਧਾਤੈ} ਪਰਮਾਤਮਾਂ ਨੇ ਸਾਰੀਆਂ ਸੰਗਤਾਂ ਦੀਆਂ ਕੁਲਾਂ ਦਾ ਉਧਾਰ ਕਰਨ ਵਾਸਤੇ (ਗੁਰੂ ਅਮਰਦਾਸ ਜੀ ਨੂੰ) ਜਹਾਜ ਰੂਪ ਨਿਰਮਾਣ ਪੈਦਾ] ਕੀਤਾ ਹੈ।

**ਗੁਰ ਅਮਰਦਾਸ ਕੀਰਤੁ ਕਹੈ**

**ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥ ੧ ॥ ੧੫ ॥**

'ਕੀਰਤ' (ਭੱਟ) ਆਖਦਾ ਹੈ–ਹੇ ਗੁਰੂ ਅਮਰਦਾਸ ! (ਮੈਂ) ਤੁਹਾਡੀ ਸ਼ਰਣ ਪਿਆ ਹਾਂ (ਮੇਰੀ) {ਤ੍ਰਾਹਿ} ਰਖਿਆ ਕਰੋ ਰਖਿਆ ਕਰੋ ॥ ੧੫ ॥

**ਆਪਿ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਯਉ ॥**

ਕਲਾਧਾਰੀ 'ਨਾਰਾਇਣ' ਆਪੇ (ਹੀ ਗੁਰੂ ਰੂਪ ਹੋਕੇ) ਜਗਤ ਵਿਚ ਪਰਵਿਰਤ ਹੋਇਆ ਹੈ।

**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥**

ਨਿਰੰਕਾਰ ਨੇ ਅਕਾਰ ਰੂਪ (ਹੋਕੇ) ਜਗਤ ਮੰਡਲ ਵਿਚ (ਆਪਨਾ) {ਜੋਤਿ} ਉਜਾਲਾ ਕੀਤਾ ਹੈ।

**ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**

(ਜੋ ਬ੍ਰਹਮ) ਜਿਥੇ ਕਿਥੇ ਪੂਰਨ ਰੂਪ ਹੈ, ਉਸਨੂੰ ਉਪਦੇਸ ਰੂਪ

ਦੀਵੇ ਕਰਕੇ (ਸਤਿਗੁਰੂ ਜੀ ਨੇ ਸਿਖਾਂ ਦੇ ਹਿਰਦੇ ਵਿਚ) ਰੌਸ਼ਨ ਕਰ ਦਿਤਾ ਹੈ।

**ਜਿਹ ਸਿਖਹ ਸੰਗਹਿਓ ਤਤੁ ਹਰਿ ਚਰਣ ਮਿਲਾਯਉ ॥**

ਜਿਸਨੇ (ਗੁਰੂ ਦੀ) ਸਿਖਯਾ ਨੂੰ ਭਲੀ ਪ੍ਰਕਾਰ ਗ੍ਰਹਣ ਕੀਤਾ ਹੈ, ਉਸਨੂੰ (ਗੁਰੂ ਜੀ ਨੇ) ਹਰੀ ਦੇ ਚਰਨਾਂ ਨਾਲ ਮਿਲਾ ਦਿੱਤਾ ਹੈ।

**ਨਾਨਕ ਕੁਲਿ ਨਿੰਮਲੁ ਅਵਤਰਿਉ ਅੰਗਦ ਲਹਣੇ ਸੰਗਿ ਹੁਆ**

(ਗੁਰੂ) ਅੰਗਦ ਰੂਪ ਲਹਣੇ ਜੀ ਦੇ ਸੰਗੀ ਹੋਕੇ (ਤੁਸੀ ਗੁਰੂ) ਨਾਨਕ ਜੀ ਦੀ ਪਵਿਤ੍ਰ ਕੁਲ [ਸੰਪ੍ਰਦਾਇ] ਵਿਚ {ਅਵਤਰਿਉ} ਪ੍ਰਗਟ ਹੋਏ ਹੋ।

**ਗੁਰ ਅਮਰਦਾਸ ਤਾਰਣ ਤਰਣ**

**ਜਨਮ ਜਨਮ ਪਾ ਸਰਣਿ ਤੁਅ ॥ ੨ ॥ ੧੬ ॥**

ਹੇ ਗੁਰੂ ਅਮਰਦਾਸ (ਜੀ ! ਤੁਸੀ) ਤਾਰਣ ਵਾਲੇ {ਤਰਣ} ਜਹਾਜ ਹੋ, (ਇਸ ਲਈ ਮੈਂ) ਜਨਮਾਂ ਜਨਮਾਂ ਤੋਂ ਤੁਹਾਡੀ ਸਰਣੀ ਪਿਆ ਹਾਂ ॥ ੨ ॥ ੧੬ ॥

**ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥**

ਗੁਰ ਸਿਖਾਂ ਦੇ ਦਰਸਨ ਨੂੰ ਵੇਖਨ ਕਰਕੇ ਜਪ, ਤਪ, ਸਤ ਤੇ ਸੰਤੋਖ (ਆਦਿਕ ਦੈਵੀ ਗੁਣ ਪ੍ਰਾਪਤ ਹੋ ਜਾਂਦੇ ਹਨ)।

**ਸਰਣਿ ਪਰਹਿ ਤੇ ਉਬਰਹਿ ਛੋਡਿ ਜਮਪੁਰ ਕੀ ਲਿਖਹ ॥**

(ਜੋ ਗੁਰੂ ਜੀ) ਦੀ ਸਰਣੀ ਪਏ ਹਨ, ਉਹ (ਸੰਸਾਰ ਸਮੁੰਦਰ ਤੋਂ) ਤਰ ਗਏ ਹਨ, (ਅਤੇ ਉਨ੍ਹਾਂ ਨੇ ਜਮਪੁਰੀ ਦੀ {*ਲਿਖਹ} ਪਗਡੰਡੀ ਛਡ ਦਿਤੀ ਹੈ। (ਕਿਉਂਕਿ ਉਨ੍ਹਾਂ):—

**ਭਗਤ ਭਾਇ ਭਰਪੂਰੁ ਰਿਦੈ ਉਚਰੈ ਕਰਤਾਰੈ ॥**

ਭਗਤਾਂ ਦੇ ਹਿਰਦੇ ਵਿਚ ਪ੍ਰੇਮ ਪੂਰਨ (ਹੋ ਜਾਂਦਾ ਹੈ, ਅਤੇ ਉਹ) ਕਰਤਾਰ ਦਾ ਸਿਮਰਨ ਕਰਦੇ ਹਨ।

**ਗੁਰ ਗਉਹਰੁ ਦਰਿਆਉ ਪਲਕ ਡੁਬੰਤਯਹੁ ਤਾਰੈ ॥**

{ਗਉਹਰੁ} ਪ੍ਰਕਾਸ਼ ਰੂਪ ਗੁਰੂ (ਸੰਸਾਰ ਰੂਪ) ਦਰਿਆਉ ਵਿਚ ਡੁਬਦਿਆਂ ਨੂੰ ਇਕ ਪਲ ਵਿਚ ਤਾਰ ਲੈਂਦਾ ਹੈ।

**ਨਾਨਕ ਕੁਲਿ ਨਿੰਮਲੁ ਅਵਤਰਿਯਉ ਗੁਣ ਕਰਤਾਰੈ ਉਚਰੈ ॥**

(ਜੋ ਗੁਰੂ) ਨਾਨਕ ਜੀ ਦੀ ਨਿਰਮਲ ਕੁਲ ਵਿਚ ਪ੍ਰਗਟਿਆ ਹੈ, ਅਤੇ ਕਰਤਾਰ ਦੇ ਗੁਣਾਂ ਨੂੰ ਉਚਾਰਨ ਕਰਦਾ ਹੈ।

**ਗੁਰ ਅਮਰਦਾਸੁ ਜਿਨੑ ਸੇਵਿਅਉ**
**ਤਿਨੑ ਦੁਖੁ ਦਰਿਦੁ ਪਰਹਰਿ ਪਰੈ ॥ ੩ ॥ ੧੭ ॥**

(ਉਸ) ਗੁਰੂ ਅਮਰਦਾਸ ਨੂੰ ਜਿਸਨੇ ਸੇਵਿਆ ਹੈ, ਉਸਨੇ ਦੁਖ ਦਰਿਦ੍ਰ ਦਾ ਤਿਆਗ ਕਰਕੇ (ਸਭ ਤੋਂ) ਉਪਰਲੇ ਪਦ ਨੂੰ ਪਾਇਆ ਹੈ ॥ ੩ ॥ ੧੭ ॥

**ਚਿਤ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥**

ਚਿਤ ਵਿਚ ਅਰਦਾਸ ਕਰਨੀ ਚਿਤਵਦਾ ਹਾਂ (ਕਿ) ਬੇਨਤੀ ਕਹਾਂ, ਪਰ ਕਹਿ ਨਹੀਂ ਸਕਦਾ।

**ਸਰਬ ਚਿੰਤ ਤੁਝੁ ਪਾਸਿ ਸਾਧ ਸੰਗਤਿ ਹਉ ਤਕਉ ॥**

(ਭਾਵੇਂ)ਸਭ ਦੀ ਚਿੰਤਾ ਤੁਹਾਡੇ ਕੋਲ ਪ੍ਰਗਟ ਹੈ,(ਪਰ)ਮੈਂ (ਬੇਨਤੀ ਕਰਦਾ ਹਾਂ ਕਿ) ਮੈਂ ਸਾਧ ਸੰਗਤ ਕਰਨ ਦਾ (ਸਮਾ) ਵੇਖ ਰਿਹਾ ਹਾਂ।

**ਤੇਰੇ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥**

---

*ਹਿੰਦੀ, ਲਿਖ-ਲੀਕ = ਪਗ ਡੰਡੀ। (੨) ਪਰਯਾ ਦਾ, ਗੀਤੀ।

ਹੇ ਸਾਹਿਬ ! (ਜਦ) ਤੇਰੇ ਹੁਕਮ ਦਾ ਨਿਸ਼ਾਨ (ਮੇਰੇ ਮੱਥੇ ਉਤੇ) ਪਵੇਗਾ, (ਤਦ ਹੀ ਮੈਂ ਸਾਧ ਸੰਗਤ ਦੀ) ਸੇਵਾ ਕਰਾਂਗਾ।

**ਜਬ ਗੁਰੁ ਦੇਖੈ ਸੁਭ ਦ੍ਰਿਸਟਿ ਨਾਮੁ ਕਰਤਾ ਮੁਖਿ ਮੇਵਾ ॥**

ਹੇ ਗੁਰੁ ! ਜਦ ਤੂੰ ਸ਼ੁਭ ਦ੍ਰਿਸ਼ਟੀ ਕਰਕੇ (ਮੇਰੇ ਵੱਲ) ਵੇਖੇਂਗਾ, (ਤਦ ਹੀ) ਕਰਤਾਰ ਦਾ ਨਾਮ (ਮੇਰੇ) ਮੂੰਹ ਵਿਚ ਸਮਾ ਜਾਵੇਗਾ (ਅਥਵਾ ਕਰਤਾ ਪੁਰਖ ਦਾ ਨਾਮ ਰੂਪ ਮੇਵਾ ਮੇਰੇ ਮੂੰਹ ਵਿਚ ਪਵੇਗਾ)।

**ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥**

ਹੇ ਅਗਮ ! ਹੇ ਅਲਖ ! ਹੇ ਕਾਰਣ ਪੁਰਖ ! ਜੋ (ਤੂੰ) ਫੁਰਮਾਂਦਾ ਹੈ, ਮੈਂ ਅੱਗੇ) ਉਹ ਕੁਝ ਹੀ ਕਹਿੰਦਾ ਹਾਂ (ਅਰਥਾਤ-"ਜਿਉ ਬੁਲਾਵਹਿ ਤਿਉ ਬੋਲਾਂ ਸੁਆਮੀ ਕੁਦਰਤ ਕਵਨ ਹਮਾਰੀ")।

**ਗੁਰ ਅਮਰਦਾਸ ਕਾਰਣ ਕਾਰਣ**
**ਜਿਵ ਤੂ ਰਖਹਿ ਤਿਉ ਰਹਉ ॥ ੪ ॥ ੧੯ ॥**

ਹੇ ਕਰਣ ਕਾਰਣ ਰੂਪ ਗੁਰੂ ਅਮਰਦਾਸ ! ਜਿਵੇਂ ਤੂੰ ਰਖਦਾ ਹੈਂ, ਮੈਂ ਤਿਵੇਂ ਹੀ ਰਹਿੰਦਾ ਹਾਂ ॥ ੪ ॥ ੧੯ ॥

**†ਭਿਖੇ ਕੇ ॥ ਗੁਰੁ ਗਿਆਨੁ ਅਰੁ ਧਿਆਨੁ**
**ਤਤ ਸਿਉ ਤਤੁ ਮਿਲਾਵੈ ॥**

ਗੁਰੂ ਦਾ ਗਿਆਨ ਅਤੇ ਧਿਆਨ (ਐਸਾ ਹੈ, ਜੋ) {ਤਤ} ਬ੍ਰਹਮ ਨਾਲ {ਤਤੁ} ਜੀਵ ਨੂੰ ਮਿਲਾ ਦੇਂਦਾ ਹੈ।

**ਸਚਿ ਸਚੁ ਜਾਣੀਐ ਇਕ ਚਿਤਹ ਲਿਵ ਲਾਵੈ ॥**

---

†'ਭਿਖਾ' ਇਕ ਭੱਟ ਦਾ ਨਾਮ ਹੈ, ਜੋ ਇਨ੍ਹਾਂ ਸਤਾਰਾਂ ਭੱਟਾਂ ਵਿਚੋਂ ਮੁਖੀ ਸੀ ਅਤੇ ਬਾਕੀ ਦੇ ਸੋਲ੍ਹਾਂ ਇਸਦੇ ਅਧੀਨ ਸਨ।

(ਜੋ) ਇਕ ਚਿੱਤ ਹੋਕੇ (ਗੁਰੂ ਦੇ ਗਿਆਨ-ਧਿਆਨ ਵਿਚ) ਲਿਵ ਲਾਂਦਾ ਹੈ, (ਉਹ) {ਸਚਿ} ਨਿਸਚੈ ਕਰਕੇ ਸਚ ਨੂੰ ਜਾਣ ਲੈਂਦਾ ਹੈ।

**ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥**

(ਉਹ) ਕਾਮ ਕ੍ਰੋਧ ਨੂੰ ਵਸ ਵਿਚ ਕਰ ਲੈਂਦਾ ਹੈ, ਪਵਨ ਰੂਪ ਉਡਨ ਵਾਲਾ ਮਨ (ਭੀ ਹੋਰ ਕਿਧਰੇ) ਨਹੀਂ ਜਾਂਦਾ (ਅਰਥਾਤ ਮਨ ਭੀ ਪਿੰਗਲਾ ਹੋਕੇ ਨਿਜ ਸਰੂਪ ਵਿਚ ਟਿਕ ਜਾਂਦਾ ਹੈ। ਕਿਉਂਕਿ):-

**ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥**

(ਉਹ) ਨਿਰੰਕਾਰ ਦੇ ਦੇਸ ਵਿਚ ਵੱਸਦਾ ਹੈ, (ਇਸ ਲਈ ਉਸਦਾ ਮਨ) ਹੁਕਮ ਨੂੰ ਬੁਝਨ ਦੀ ਵੀਚਾਰ ਨੂੰ ਪਾਂਦਾ ਹੈ।

**ਕਲਿ ਮਾਹਿ ਰੂਪੁ ਕਰਤਾ ਪੁਰਖੁ**
**ਸੋ ਜਾਣੈ ਜਿਨਿ ਕਿਛੁ ਕੀਅਉ ॥**

ਕਲਜੁਗ ਵਿਚ (ਗੁਰੂ) ਕਰਤਾ ਪੁਰਖ ਦਾ ਰੂਪ ਹੈ, (ਪਰ ਇਸਗੱਲ ਨੂੰ) ਉਹ ਜਾਣਦਾ ਹੈ 'ਜਿਸਨ ਕੁਝ (ਨਿਸਚਾ) ਕੀਤਾ ਹੈ।

**ਗੁਰੂ ਮਿਲ੍ਯਿਉ ਸੋਇ ਭਿਖਾ ਕਹੈ**
**ਸਹਜ ਰੰਗਿ ਦਰਸਨੁ ਦੀਅਉ ॥ ੧ ॥ ੧੯ ॥**

ਭਿੱਖਾ (ਭੱਟ) ਕਹਿੰਦਾ ਹੈ, ਓਹ ਗੁਰੂ ਮਿਲਿਆ ਹੈ, (ਜਦ ਤੋਂ ਗੁਰਾਂ ਨੇ) ਦਰਸ਼ਨ ਦਿੱਤਾ ਹੈ, (ਤਦ ਤੋਂ) {ਸਹਜ ਰੰਗਿ} ਆਤਮਾਂ ਅਨੰਦ ਹੋ ਰਿਹਾ ਹੈ॥ ੧ ॥ ੧੯ ॥

**ਰਹਿਓ ਸੰਤਹਉ ਟੋਲਿ ਸਾਧ ਬਹੁਤੇਰੇ ਡਿਠੇ ॥**

ਮੈਂ ਸੰਤ ਨੂੰ ਢੂੰਡਦਾ ਰਿਹਾ ਹਾਂ ਅਤੇ ਸਾਧ ਭੀ ਬਥੇਰੇ ਵੇਖੇ ਹਨ।

**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥**

ਸੰਨਿਆਸੀ (ਤੇ) ਤਪਸੀ ਅਤੇ ਮੂੰਹ ਤੋਂ ਮਿੱਠੇ (ਬਚਨ ਬੋਲਣ ਵਾਲੇ) ਪੰਡਿਤ ਏਹ (ਸਭ ਵੇਖੇ ਹਨ)।

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**

ਇਕ ਵਰ੍ਹਾ ਦਿਨ ਮੈਂ ਫਿਰਦਾ ਰਿਹਾ ਹਾਂ, (ਮੈਨੂੰ) ਕਿਸੇ ਨੇ ਭੀ ਪਰਚਾ [ਪ੍ਰੇਮ] ਨਹੀਂ ਲਾਯਾ ਹੈ।

**ਕਹਤਿਅਹ ਕਰਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

(ਉਨ੍ਹਾਂ ਸਭਨਾਂ ਦੀ) ਕਹਵਤ ਹੀ ਕਹਵਤ ਸੁਣੀ ਹੈ,(ਪਰ) ਰਹਤ ਨੂੰ (ਵੇਖ ਕੇ ਮਨ ਵਿਚ) ਖੁਸ਼ੀ ਨਹੀਂ ਆਈ ਹੈ, (ਅਰਥਾਤ ਸਾਰੇ ਕਹਣੀ ਵਾਲੇ ਮਿਲੇ ਹਨ, ਰਹਣੀ ਵਾਲਾ ਕੋਈ ਡਿੱਠਾ ਨਹੀਂ ਹੈ)।

**ਹਰਿਨਾਮੁ ਛੋਡਿ ਦੂਜੈ ਲਗੇਤਿਨਕੇ ਗੁਣਹਉਕਿਆ ਕਹਉ॥**

(ਜੋ) ਹਰਿ ਨਾਮ ਨੂੰ ਛੱਡਕੇ ਦੂਜੇ (ਕੰਮਾਂ ਵਿਚ) ਲਗੇ ਹੋਏ ਹਨ, ਮੈਂ ਉਨ੍ਹਾਂ ਦੇ ਗੁਣ ਕੀ ਕਹਾਂ ?

**ਗੁਰ ਦਯਿ ਮਿਲਾਯਉ ਭਿਖਿਆ**
**ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

(ਆਪਨੇ ਆਪ ਨੂੰ ਸੰਬੋਧਨ ਕਰਦੇ ਹਨ) ਹੇ ਭਿਖਿਆ ! {ਦਯਿ} ਪ੍ਰਮਾਤਮਾ ਨੇ (ਤੈਨੂੰ) ਗੁਰੂ ਨਾਲ ਮਿਲਾ ਦਿਤਾ ਹੈ, (ਹੁਣ) ਜਿਵੇਂ (ਤੈਨੂੰ ਸਤਿਗੁਰੂ) ਰਖਦਾ ਹੈ, ਤੂੰ ਉਸੇ ਤਰ੍ਹਾਂ ਰਹੁ ॥ ੨ ॥ ੨੦ ॥

**ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ।**

(ਗੁਰੂ ਨੇ) ਸਮਾਧੀ (ਰੂਪ) ਸੰਜੋ ਪਹਰੀ ਹੈ, ਅਤੇ (ਜੋ) ਗਿਆਨ ਵਿਚ ਆਸਣ ਕੀਤਾ ਹੈ, (ਏਹੋ) {ਹੈ} ਘੋੜੇ ਉਤੇ ਚੜ੍ਹੇ ਹੋਏ ਹਨ।

**ਧ੍ਰੰਮ ਧਨਖੁ ਕਰ ਗਹਿਓ ਭਗਤ ਸੀਲਹਸਰਿ ਲੜਿਅਉ ॥**

ਧਰਮ (ਰੂਪ) ਧਨਖ ਹਥ ਵਿਚ ਫੜਿਆ ਹੈ, ਭਗਤੀ (ਦੀ ਢਾਲ ਧਾਰੀ ਹੈ, ਅਤੇ) ਸੀਲ (ਰੂਪ) ਤੀਰ ਕਰਕੇ (ਕਾਮਾਦਿਕਾਂ ਨਾਲ) ਲੜਦੇ ਹਨ।

ਭੈ ਨਿਰਭਉ ਹਰਿ ਅਟਲੁ ਮਨਿ ਸਬਦਿਗੁਰਨੇਜਾਗਡਿਓ ॥

ਗੁਰ ਸਬਦ ਕਰਕੇ ਮਨ (ਰੂਪ ਮੈਦਾਨ) ਵਿਚ ਹਰਿ (ਨਾਮ ਰੂਪ) ਅਟੱਲ ਨੇਜ਼ਾ ਗੱਡਿਆ ਹੈ, (ਇਸ ਲਈ) ਨਿਰਭਉ {ਭੈ} ਹੋ ਗਏ ਹਨ।

ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ ॥

ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ (ਇਨ੍ਹਾਂ) ਪੰਜਾਂ ਦੂਤਾਂ ਨੂੰ ਖੰਡ ਖੰਡ ਕਰ ਦਿਤਾ ਹੈ।

ਭਲਉ ਭੂਹਾਲੁ ਤੇਜੋਤਨਾ ਨ੍ਰਿਪਤਿ ਨਾਥੁ ਨਾਨਕਬਰਿ ॥

(ਜੋ ਗੁਰੂ) ਨਾਨਕ {ਨ੍ਰਿਪਤਿ ਨਾਥ} ਚਕਰਵਰਤੀ ਰਾਜੇ ਹਨ, (ਉਨ੍ਹਾਂ ਦੇ) ਵਰ ਕਰਕੇ ਤੇਜ (ਮਲ ਜੀ ਦੇ) ਪੁੱਤ੍ਰ ਭੀ ਉਤਮ [ਭੂਹਾਲੁ] ਰਾਜੇ (ਹੋਏ ਹਨ)।

ਗੁਰ ਅਮਰਦਾਸ ਸਚੁ ਸਲ੍ਯ ਭਣਿ
ਤੈ ਦਲੁ ਜਿਤਉ ਇਵ ਜੁਧੁ ਕਰਿ ॥ ੧ ॥ ੨੧ ॥

'ਸੱਲ੍ਯ' (ਭੱਟ) ਸੱਚ ਕਹਿੰਦਾ ਹੈ, ਹੇ ਗੁਰੂ ਅਮਰਦਾਸ (ਜੀ !) ਤੁਸਾਂ ਇਸ ਤਰ੍ਹਾਂ ਜੁਧ ਕਰਕੇ (ਆਸੁਰੀ ਸੰਪਦਾ ਦਾ) ਦਲ ਜੱਤ ਲਿਆ ਹੈ।

ਘਨਹਰ ਬੂੰਦ ਬਸੁਅ ਰੋਮਾਵਲਿ
ਕੁਸਮ ਬਸੰਤ ਗਨੰਤ ਨ ਆਵੈ ॥

ਬੱਦਲ ਦੀਆਂ ਬੂੰਦਾਂ, {ਬਸੁਅ} ਧਰਤੀ ਦੀ ਰੋਮਾਵਲੀ [ਬਨਾਸ-ਪਤੀ] ਅਤੇ ਬਸੰਤ ਰੁੱਤ ਦੇ ਫੁੱਲਾਂ ਦੀ ਗਿਣਤੀ ਨਹੀਂ ਆਉਂਦੀ ਹੈ।

**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ**
**ਗੰਗ ਤਰੰਗ ਅੰਤੁ ਕੋ ਪਾਵੈ ॥**

ਸੂਰਜ ਤੇ ਚੰਦ੍ਰਮਾਂ ਦੀਆਂ ਕ੍ਰਿਣਾਂ ਦਾ—ਸਮੁੰਦਰ ਦੀ {ਉਦਰੁ} ਡੂੰਘਾਈ ਦਾ, ਅਤੇ ਗੰਗਾਂ ਦੇ ਤਰੰਗਾਂ ਦਾ—ਅੰਤ ਕੌਣ ਪਾ ਸਕਦਾ ਹੈ ?

**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ**
**ਜਨ ਭਲੵ ਉਨਹ ਜੁੋ ਗਾਵੈ ॥**

ਅਤੇ ਸ਼ਿਵਜੀ ਦੇ ਧਿਆਨ (ਦਾ ਭੀ ਅੰਤ ਕੌਣ ਪਾ ਸਕਦਾ ਹੈ ? ਪਰ) 'ਭੱਲਜ' ਕਵਿਜਨ (ਕਹਿੰਦਾ ਹੈ, ਕਿ) ਗੁਰਾਂ ਦੇ (ਬਖਸ਼ੇ ਹੋਏ) ਗਿਆਨ ਕਰਕੇ ਕੋਈ ਉਨ੍ਹਾਂ ਸਭਨਾਂ ਨੂੰ ਗਾਉਂ ਲਵੇ (ਤਾਂ ਅਸਚਰਜ ਨਹੀਂ ਹੈ। ਪਰ):—

**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥**

ਹੇ (ਗੁਰੂ) ਅਮਰ ਦਾਸ (ਜੀ) ਭੱਲੇ ਆਪ ਦੇ (ਜੋ) ਭਲੇ* ਗੁਣ (ਹਨ, ਉਨ੍ਹਾਂ ਦਾ ਅੰਤ ਨਹੀਂ ਆਉਂਦਾ ਹੈ, ਇਸ ਲਈ) ਤੁਹਾਡੀ ਉਪਮਾਂ ਤੁਹਾਨੂੰ ਹੀ ਬਣਿ ਆਉਂਦੀ ਹੈ, (ਅਰਥਾਤ ਤੁਸੀਂ ਆਪੇ ਹੀ ਉਪਮੇਯ ਹੋ ਅਤੇ ਆਪੇ ਹੀ ਉਪਮਾਨ ਹੋ ॥ ੧ ॥ ੨੨ ॥ ੯ ॥ ੧੯ ॥ ੬੦ ॥

## ਸਵਈਏ ਮਹਲੇ ਚਉਥੇ ਕੇ ੪

**੧ ਓ ਸਤਿਗੁਰ ਪ੍ਰਸਾਦਿ ॥ ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥**

ਮਨ ਵਿਚ ਇਕ ਨਿਰੰਜਨ ਪੁਰਖ ਨੂੰ ਧਿਆਉਂਦਾ ਹਾਂ। (ਅਤੇ)

*ਭੱਲੇ ਪਦ ਵਿਚ ਸਲੇਸ਼ ਹੈ, (੧) ਭੱਲੇ ਜਾਤੀ। (੨) ਗੁਣ ਦ, ਵਿਸੇਸ਼ਣ।

ਗੁਰਾਂ ਦੀ ਕ੍ਰਿਪਾ ਨਾਲ ਸਦਾ ਹਰੀ ਦੇ ਗੁਣ ਗਾਉਂਦਾ ਹਾਂ।

ਗੁਨ ਗਾਵਤ ਮਨਿ ਹੋਇ ਬਿਗਾਸਾ ॥
ਸਤਿਗੁਰ ਪੂਰਿ ਜਨਹ ਕੀ ਆਸਾ ॥

ਗੁਣਾਂ ਦੇ ਗਾਉਂਦਿਆਂ ਮਨ ਵਿਚ ਗਿਆਨ ਹੋਯਾ ਹੈ। ਸਤਿਗੁਰੂ ਦਾਸਾਂ ਦੀ ਆਸਾ ਪੂਰੀ (ਕਰਦਾ ਹੈ)।

ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥
ਅਬਿਨਾਸੀ ਅਬਿਗਤੁ ਧਿਆਯਉ ॥

(ਜਿਨ੍ਹਾਂ ਨੇ) ਸਤਿਗੁਰੂ ਦੀ ਸੇਵਾ ਕਰਕੇ ਅਬਿਨਾਸੀ ਤੇ ਅਬਗਤ ਨੂੰ ਧਿਆਯਾ ਹੈ, (ਉਨ੍ਹਾਂ ਨੇ) ਪਰਮ ਪਦ ਪਾਯਾ ਹੈ।

ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥
ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥

ਉਸ (ਗੁਰੂ ਦੇ) ਮਿਲਣ ਕਰਕੇ ਦਲਿਦ੍ਰ ਨਹੀਂ ਚੰਬੜਦਾ ਹੈ 'ਕਲਜ ਸਹਾਰ' (ਭੱਟ) ਉਸ (ਗੁਰੂ ਦੇ) ਗੁਣ ਗਾਉਂਦਾ ਹੈ।

ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥
ਅਮਿਅ ਨਾਮੁ ਜਾਕਉ ਫੁਰਿਆ ॥

{ਜਨ} ਜੀਵ ਦੇ ਸੱਜਨ (ਗੁਰੂ ਦੇ) ਨਿਰਮਲ ਗੁਣ ਜਪਦਾ ਹਾਂ। (ਜਿਸ ਤੋਂ ਦਾਸ ਨੂੰ) ਅੰਮ੍ਰਿਤ ਨਾਮ {ਫੁਰਿਆ} ਪ੍ਰਾਪਤ ਹੋਯਾ ਹੈ।

ਇਨਿ ਸਤਗੁਰੁ ਸੇਵਿ ਸਬਦ ਰਸੁ
ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥

ਇਨ੍ਹਾਂ ਸਤਿਗੁਰਾਂ ਦੀ ਸੇਵਾ ਕਰਕੇ ਬ੍ਰਹਮ ਰਸ ਪਾਯਾ ਹੈ, ਅਤੇ

ਨਿਰੰਜਨ ਦਾ ਨਾਮ ਹਿਰਦੇ ਵਿਚ ਧਾਰਨ ਕੀਤਾ ਹੈ।

ਹਰਿ ਨਾਮ ਰਸਿਕੁ ਗੋਬਿੰਦ ਗੁਣ
ਗਾਹਕੁ ਚਾਹਕੁ ਤਤ ਸਮਤ ਸਰੇ॥

ਹਰਿ ਨਾਮ ਦੇ ਰਸੀਏ ਹਨ, ਗੋਬਿੰਦ ਦੇ ਗੁਣਾਂ ਦੇ ਗ੍ਰਾਹਕੁ ਹਨ, ਅਤੇ {ਤਤ} ਬ੍ਰਹਮ ਨੂੰ {ਸਾਰੇ} ਸਾਰਿਆਂ ਵਿਚ {ਸਮਤ} ਇਕ ਸਾਰ {ਚਾਹਕੁ} ਵੇਖਣ ਵਾਲੇ ਹਨ।

ਕਵਿ ਕਲ੍ਹ ਠਕੁਰ ਹਰਦਾਸ ਤਨੇ ਗੁਰ
ਰਾਮਦਾਸ ਸਰ ਅਭਰ ਭਰੇ ॥੧॥

ਕਲਜ ਕਵਿ (ਕਹਿੰਦਾ ਹੈ) ਹਰਿਦਾਸ 'ਠਾਕਰ'* ਦੇ ਪੁੱਤ੍ਰ ਗੁਰੂ ਰਾਮਦਾਸ (ਜੀ ਨੇ) ਨਾਂ ਭਰੇ ਜਾਣ ਵਾਲੇ (ਹਿਰਦਿਆਂ ਨੂੰ) {ਸਰ} ਨੱਕੋ ਨੱਕ ਕਰ ਦਿਤਾ ਹੈ॥੧॥

ਛੁਟਤ ਪਰਵਾਹ ਅਮਿਅ ਅਮਰਾਪਦ
ਅੰਮ੍ਰਿਤ ਸਰੋਵਰ ਸਦ ਭਰਿਆ ॥

(ਆਪ ਦੇ ਦਰਬਾਰ ਵਿਚ) ਅਮਰ ਪਦ (ਦੇਣ ਵਾਲਾ, ਨਾਮ) ਅੰਮ੍ਰਿਤ ਦਾ ਪ੍ਰਵਾਹ ਚਲ ਰਿਹਾ ਹੈ, ਅਤੇ (ਹਿਰਦੇ ਰੂਪ) ਸਰੋਵਰ ਸਦਾ (ਇਸ) ਅੰਮ੍ਰਿਤ (ਨਾਲ) ਭਰਿਆ (ਰਹਿੰਦਾ ਹੈ)।

ਤੇ ਪੀਵਹਿ ਸੰਤ ਕਰਹਿ ਮਨਿ ਮਜਨੁ
ਪੁਬ ਜਿਨਹੁ ਸੇਵਾ ਕਰੀਆ॥

---

*'ਠਾਕੁਰ' ਉਪਨਾਮ ਹੈ, ਅਤੇ 'ਹਰਿਦਾਸ' ਚੌਥੇ ਗੁਰੂ ਜੀ ਦੇ ਪਿਤਾ ਦਾ ਨਾਮ ਹੈ।

ਉਹ ਸੰਤ ਪੀਂਦੇ ਹਨ, ਅਤੇ ਮਨ ਕਰਕੇ ਇਸ਼ਨਾਨ ਕਰਦੇ ਹਨ, ਜਿਨ੍ਹਾਂ ਨੇ {ਪ੍ਰਬ} ਪਿਛਲੇ ਜਨਮ ਵਿਚ (ਸੰਤਾਂ ਦੀ) ਸੇਵਾ ਕੀਤੀ ਹੋਈ ਹੈ।

ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ
ਸਬਦ ਮਾਤ੍ਰ ਤੇ ਉਧਰ ਧਰੇ ॥

ਉਨ੍ਹਾਂ ਦਾ ਡਰ ਦੂਰ ਕਰਕੇ ਨਿਰਭੈ ਪਦ ਦਿਤਾ ਹੈ, ਅਤੇ ਉਪਦੇਸ਼ ਮਾਤ੍ਰ ਨਾਲ ਹੀ ਉਧਾਰ ਦਿਤੇ ਹਨ।

ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ
ਰਾਮਦਾਸ ਸਰ ਅਭਰ ਭਰੇ ॥ ੨ ॥

ਕਲਯ ਕਵਿ (ਕਹਿੰਦਾ ਹੈ) ਹਰਿਦਾਸ 'ਠਾਕੁਰ' ਦੇ ਪੁਤ੍ਰ ਗੁਰੂ ਰਾਮਦਾਸ (ਜੀ ਨੇ) ਨਾਂ ਭਰੇ ਜਾਣ ਵਾਲੇ (ਹਿਰਦਿਆਂ ਨੂੰ) {ਸਰ} ਨੱਕੋ ਨੱਕ ਭਰ ਦਿਤਾ ਹੈ ॥ ੨ ॥

ਸਤਗੁਰ ਮਤਿ ਗੂੜ੍ਹ ਬਿਮਲ ਸਤ ਸੰਗਤਿ
ਆਤਮੁ ਰੰਗਿ ਚਲੂਲੁ ਭਯਾ ॥

ਸਤਿਗੁਰੂ ਦੀ ਸਿਖਯਾ ਗੂੜ੍ਹ ਹੈ, ਸਤ ਸੰਗਤ ਉਜਲ ਹੈ, (ਜਿਸ ਕਰਕੇ) ਮਨ ਨੂੰ ਗੂੜ੍ਹਾ ਅਨੰਦ (ਪ੍ਰਾਪਤ) ਹੋਯਾ ਹੈ।

ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ
ਅਭੈ ਨਿਰੰਜਨੁ ਘਰਹਿ ਲਹਾ ॥

{ਸਹਜਿ} ਗਿਆਨ (ਸੂਰਜ) ਦਾ ਪ੍ਰਕਾਸ਼ ਹੋਯਾ ਹੈ, (ਇਸ ਕਰਕੇ) ਮਨ ਰੂਪ ਕਮਲ ਖਿੜ ਪਿਆ ਹੈ, ਅਤੇ ਮਾਯਾ ਤੋਂ ਰਹਿਤ ਅਭੈ ਸਰੂਪ ਨੂੰ ਘਰ ਅੰਦਰੋਂ ਹੀ ਲਭ ਲਿਆ ਹੈ।

**ਸਤਿਗੁਰਿ ਦਯਾਲਿ ਹਰਿ ਨਾਮੁ ਦ੍ਰਿੜਾਯਾ**

**ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥**

ਸਤਿਗੁਰੂ ਦਿਆਲੂ ਨੇ ਹਰਿ ਨਾਮੁ ਨੂੰ ਨਿਸਚੇ ਕਰਾ ਦਿਤਾ ਹੈ। ਉਨ੍ਹਾਂ ਦੀ ਕ੍ਰਿਪਾ ਨਾਲ ਹੀ ਪੰਜ (ਵਿਕਾਰ) ਵੱਸ ਕੀਤੇ ਹਨ।

**ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ**

**ਰਾਮਦਾਸ ਸਰ ਅਭਰ ਭਰੇ ॥ ੩ ॥**

ਕਲਜ ਕਵਿ (ਕਹਿੰਦਾ ਹੈ) ਹਰਿਦਾਸ 'ਠਕੁਰ' ਦੇ ਪੁੱਤ੍ਰ ਗੁਰੂ ਰਾਮਦਾਸ (ਜੀ ਨੇ) ਨਾਂ ਭਰੇ ਜਾਣ ਵਾਲੇ (ਹਿਰਦਿਆਂ) ਨੂੰ {ਸਰ} ਨੱਕੋ ਨੱਕ ਭਰ ਦਿਤਾ ਹੈ ॥ ੩ ।

**ਅਨਭਉ ਉਨਮਾਨਿ ਅਕਲ ਲਿਵ ਲਾਗੀ**

**ਪਾਰਸੁ ਭੇਟਿਆ ਸਹਜ ਘਰੇ ॥**

(ਤੁਹਾਨੂੰ ਗੁਰੂ ਰੂਪ) ਪਾਰਸ ਸਹਿਜੇ ਹੀ ਘਰ ਵਿਚ ਮਿਲ ਪਿਆ ਹੈ, (ਇਸ ਲਈ) ਅਨਭਵ (ਸਰੂਪ ਦਾ) {ਉਨਮਾਨਿ} ਵਿਚਾਰ ਕਰਕੇ (ਤੁਹਾਡੀ) ਲਿਵ ਕਲਪਨਾ ਤੋਂ ਰਹਿਤ ਵਿਚ ਲਗੀ (ਹੋਈ ਹੈ)।

**ਸਤਗੁਰ ਪਰਸਾਦਿ ਪਰਮਪਦੁ ਪਾਯਾ**

**ਭਗਤਿ ਭਾਇ ਭੰਡਾਰ ਭਰੇ ॥**

ਸਤਿਗੁਰਾਂ ਦੀ ਕ੍ਰਿਪਾ ਨਾਲ (ਤੁਸਾਂ) ਪਰਮਪਦ ਪਾਯਾ ਹੈ, ਅਤੇ (ਤੁਹਾਡੇ ਅੰਤਹਕਰਣ ਰੂਪ) ਭੰਡਾਰੇ ਪ੍ਰੇਮਾ ਭਗਤੀ ਕਰਕੇ ਭਰੇ ਹੋਏ ਹਨ।

**ਮੇਟਿਆ ਜਨਮਾਂਤੁ ਮਰਣ ਭਉ ਭਾਗਾ**

**ਚਿਤੁ ਲਾਗਾ ਸੰਤੋਖ ਸਰੇ ॥**

ਜਨਮ ਮਰਣ ਮੇਟ ਦਿਤਾ ਹੈ, (ਅਤੇ) ਜਮ ਦਾ ਡਰ ਵੀ ਭੱਜ ਗਿਆ ਹੈ, ਅਤੇ {ਸੰਤੋਖ ਸਰੇ} ਵਾਹਿਗੁਰੂ ਨਾਲ ਚਿਤ ਜੁੜ ਗਿਆ ਹੈ।

**ਕਵਿ ਕਲੵ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥੪॥**

ਕੱਲਜ ਕਵਿ (ਕਹਿੰਦਾ ਹੈ) 'ਠਕੁਰ' ਹਰਦਾਸ (ਜੀ ਦੇ) ਪੁੱਤ੍ਰ ਗੁਰੂ ਰਾਮਦਾਸ (ਜੀ ਨੇ) ਨਾ ਭਰੇ ਜਾਣ ਵਾਲੇ {ਸਰ} ਹਿਰਦੇ ਭਰ ਦਿਤੇ ਹਨ ॥ ੪ ॥

**ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥**

(ਜਿਨ੍ਹਾਂ ਦੇ) {ਅਭਰ} ਖਾਲੀ (ਹਿਰਦੇ ਤੁਸਾਂ) ਭਰੇ (ਹਨ, ਉਨ੍ਹਾਂ ਨੇ) ਅਪਾਰ ਨੂੰ ਪਾ ਲਿਆ ਹੈ, ਅਤੇ ਹਿਰਦੇ ਅੰਦਰ ਟਿਕਾ ਲਿਆ ਹੈ।

**ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥**

(ਜੋ) ਦੁਖ ਨਾਸ ਕਰਨ ਵਾਲਾ ਆਤਮ ਗਿਆਨ ਹੈ, {ਤਤੁ} ਉਸ ਨੂੰ ਮਨ ਵਿਚ ਵਿਚਾਰ ਲਿਆ ਹੈ।

**ਸਦਾ ਚਾਇ ਹਰਿ ਭਾਇ ਪ੍ਰੇਮ ਰਸੁ ਆਪੇ ਜਾਣਇ ॥**

(ਜਿਸ ਨੂੰ) ਹਰੀ ਦੇ ਪ੍ਰੇਮ ਦਾ ਸਦਾ ਚਾਉ ਹੈ, (ਉਹ) ਆਪੇ ਹੀ ਪ੍ਰੇਮ ਦੇ ਰਸ ਨੂੰ ਜਾਣਦਾ ਹੈ।

**ਸਤਗੁਰ ਕੈ ਪਰਸਾਦਿ ਸਹਜ ਸੇਤੀ ਰੰਗੁ ਮਾਣਇ ॥**

ਸਤਿਗੁਰਾਂ ਦੀ ਕ੍ਰਿਪਾ ਕਰਕੇ ਬ੍ਰਹਮ ਨਾਲ (ਮਿਲ ਕੇ) ਅਨੰਦ ਮਾਣਦਾ ਹੈ।

**ਨਾਨਕ ਪ੍ਰਸਾਦਿ ਅੰਗਦ ਸੁਮਤਿ**
**ਗੁਰਿ ਅਮਰਿ ਅਮਰੁ ਵਰਤਾਇਓ ॥**

(ਗੁਰੂ) ਨਾਨਕ ਜੀ ਦੀ ਕ੍ਰਿਪਾ ਨਾਲ, (ਗੁਰੂ) ਅੰਗਦ (ਜੀ ਨੂੰ) ਸ਼ੁਭ ਮੱਤ (ਪ੍ਰਾਪਤ ਹੋਈ ਸੀ, ਅਗੇ ਉਨ੍ਹਾਂ ਨੇ) ਗੁਰੂ ਅਮਰ (ਜੀ) ਦੇ {ਅਮਰੁ} ਹੁਕਮ ਨੂੰ ਵਰਤਾਯਾ ਹੈ।

**ਗੁਰ ਰਾਮਦਾਸ ਕਲ੍ਹਚਰੈ ਤੈਂ ਅਟਲ ਅਮਰ ਪਦੁ ਪਾਇਓ॥੫॥**

'ਕੱਲ' (ਭੱਟ) ਕਹਿੰਦਾ ਹੈ, ਹੇ ਗੁਰੂ ਰਾਮਦਾਸ ! (ਗੁਰੂ) ਅਮਰ (ਦਾਸ ਜੀ ਦੀ ਕ੍ਰਿਪਾ ਨਾਲ) ਤੁਸਾਂ ਅਟਲ ਪਦ ਪਾਯਾ ਹੈ ॥ ੫ ॥

**ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥**

(ਆਪ) ਸੰਤੋਖ (ਰੂਪ) ਸਰੋਵਰ ਵਿਚ ਵਸਦੇ ਹੋ, ਅਤੇ ਰਸਨ ਤੋਂ ਅੰਮ੍ਰਿਤ ਰਸ ਨੂੰ ਪ੍ਰਕਾਸ਼ਦੇ ਹੋ।

**ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥**

(ਆਪਦੇ) ਮਿਲਦਿਆਂ ਸ਼ਾਂਤੀ ਪੈਦਾ ਹੁੰਦੀ ਹੈ, ਅਤੇ (ਹਿਰਦੇ) ਅੰਦਰੋਂ ਪਾਪ ਦੂਰ ਨਸ ਜਾਂਦੇ ਹਨ।

**ਸੁਖ ਸਾਗਰੁ ਪਾਇਆ ਉਦਿੰਤੁ ਹਰਿ ਮਗਿ ਨ ਹੁਟੈ॥**

ਸੁਖਾਂ ਦੇ ਸਮੁੰਦਰ (ਦੀ ਤੁਸਾਂ) {ਉਦਿੰਤੁ} ਖਬਰ ਪਾਈ ਹੈ, (ਇਸ ਲਈ) ਹਰੀ ਦੇ ਰਸਤੇ ਤੋਂ ਹਟਦੇ ਨਹੀਂ ਹੋ।

**ਸੰਜਮੁ ਸਤੁ ਸੰਤੋਖ ਸੀਲ ਸੰਨਾਹੁ ਮਫੁਟੈ ॥**

(ਜੋ) {ਸੰਜਮੁ} ਇੰਦ੍ਰਯਾਂ ਦਾ ਜਿਤਨਾ ਸਤ, ਸੰਤੋਖ ਤੇ ਸੀਲ(ਆਦਿਕ ਗੁਣ ਹਨ, ਏਹੋ ਤੁਹਾਡੀ) {ਮਫੁਟੈ} ਨਾਂ ਟੁੱਟਣ ਵਾਲੀ{ਸੰਨਹੁ}ਸੰਜੋਯ ਹੈ।

**ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ**
**ਜਗਿ ਜਸ ਤੂਰੁ ਬਜਾਇਅਉ ॥**

{ਬਿਧ} ਅਕਾਲ ਪੁਰਖ ਨੇ (ਤੁਹਾਨੂੰ) ਸਤਿਗੁਰੂ (ਅਮਰਦਾਸ ਦੇ)

{ਪ੍ਰਮਾਣੁ} ਬਰਾਬਰ ਹੀ ਬਨਾਯਾ ਹੈ, (ਇਸ ਲਈ) ਜਗਤ ਨੇ (ਤੁਹਾਡੇ) ਜਸ ਦਾ {ਤੂਰ} ਵਾਜਾ ਵਜਾਯਾ ਹੈ।

**ਗੁਰਰਾਮਦਾਸ ਕਲੁਚਰੈ ਤੈ ਅਭੈਅਮਰਪਦੁ ਪਾਇਅਉ॥**

'ਕੱਲਜ' (ਭੱਟ) ਕਹਿੰਦਾ ਹੈ–ਹੇ ਗੁਰੂ ਰਾਮਦਾਸ! ਤੁਸਾਂ (ਗੁਰੂ) ਅਮਰ (ਦਾਸ ਜੀ ਦੀ ਕ੍ਰਿਪਾ ਨਾਲ) ਅਭੈ ਪਦ ਪਾਯਾ ਹੈ ॥ ੬ ॥

**ਜਗੁ ਜਿਤਉ ਸਤਿਗੁਰ ਪ੍ਰਮਾਣ ਮਨਿ ਏਕੁ ਧਿਆਯਉ ॥**

ਸਤਿਗੁਰੂ {ਪ੍ਰਮਾਣਿ} ਸ਼ਬਦ ਕਰਕੇ (ਤੁਸਾਂ) ਮਨ ਵਿਚ ਇਕ ਨੂੰ ਧਿਆਯਾ ਹੈ, ਅਤੇ ਜਗਤ ਨੂੰ ਜਿਤਿਆ ਹੈ।

**ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ**

ਸਤਿਗੁਰੂ ਅਮਰਦਾਸ ਜੀ ਧੰਨ ਧੰਨ ਹਨ, ਜਿਨ੍ਹਾਂ ਨੇ (ਤੁਹਾਨੂੰ) ਨਾਮ ਦ੍ਰਿੜ੍ਹਾਯਾ ਹੈ।

**ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾਕੀ ਦਾਸੀ ॥**

(ਜਿਸ ਕੋਲ) ਨਾਮ ਖਜ਼ਾਨਾ ਹੈ, ਨੌ ਨਿਧਾਂ ਤੇ ਰਿਧਾਂ ਸਿਧਾਂ ਉਸ ਦੀਆਂ ਦਾਸੀਆਂ ਹਨ।

**ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ ॥**

(ਜਿਸਨੂੰ) ਗਿਆਨ ਦਾ ਸਰੋਵਰ [ਨਾਮ] ਮਿਲਿਆ ਹੈ, (ਉਸਨੂੰ) ਅਬਨਾਸੀ ਪੁਰਖ ਮਿਲਿਆ ਹੈ।

**ਆਦਿਲੇ ਭਗਤ ਜਿਤੁ ਲਗਿ ਤਰੇ**
**ਸੋ ਗੁਰਿ ਨਾਮੁ ਦ੍ਰਿੜਾਇਅਉ ॥**

ਜਿਸ (ਨਾਮ ਦੇ ਆਸਰੇ) ਲਗਕੇ {ਆਦਿਲੇ} ਪਹਿਲੇ (ਹੋ ਚੁੱਕੇ) ਭਗਤ (ਸੰਸਾਰ ਸਮੁੰਦਰ ਤੋਂ) ਤਰੇ ਹਨ, ਉਹ ਨਾਮ ਗੁਰਾਂ (ਨੇ ਤੁਹਾਨੂੰ)

ਦ੍ਰਿੜ੍ਹਾ ਦਿੱਤਾ ਹੈ ।

**ਗੁਰ ਰਾਮਦਾਸ ਕਲੁਚਰੈ ਤੈ ਹਰਿ**
**ਪ੍ਰੇਮ ਪਦਾਰਥੁ ਪਾਇਅਉ ॥ ੭ ॥**

'ਕੱਲਜ' (ਭੱਟ) ਕਹਿੰਦਾ ਹੈ, ਗੁਰੂ ਰਾਮਦਾਸ ਜੀ ! ਤੁਸਾਂ ਹਰੀ (ਪਾਸੋਂ) 'ਪ੍ਰੇਮ ਪਦਾਰਥ' ਪਾਯਾ ਹੈ ॥ ੭ ॥

**ਪ੍ਰੇਮ ਭਗਤਿ ਪਰਵਾਹ ਪ੍ਰੀਤਿ ਪੁਬਲੀ ਨ ਹੁਟਾਇ ॥**

(ਆਪ ਦੀ) ਮੁੱਢ ਦੀ ਪ੍ਰੀਤੀ ਨਹੀਂ ਟੁੱਟਦੀ ਹੈ, (ਇਸ ਲਈ ਆਪ ਦੇ ਦਰ ਤੇ) ਪ੍ਰੇਮਾ ਭਗਤੀ ਦੇ ਪ੍ਰਵਾਹ (ਚੱਲਦੇ ਹਨ) ।

**ਸਤਿਗੁਰ ਸਬਦੁ ਅਥਾਹੁ ਅਮਿਅ ਧਾਰਾ ਰਸੁ ਗੁਟਇ ॥**

(ਆਪ) ਸਤਿਗੁਰੂ ਦੇ ਉਪਦੇਸ਼ ਰੂਪ ਅਥਾਹ ਅੰਮ੍ਰਿਤਧਾਰਾ ਦੇ ਰਸ ਨੂੰ ਗੁਟਇ ਪੀ ਰਹੇ ਹੋ ।

**ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥**

ਸੁਮੱਤੀ (ਜਿਸਦੀ) ਮਾਤਾ (ਤੇ) ਸੰਤੋਖ ਪਿਤਾ ਹੈ, (ਉਸ) ਗਿਆਨ ਸਰ ਵਿਚ (ਤੁਸੀਂ) ਸਮਾ ਰਹੇ ਹੋ ।

**ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥**

(ਆਪ) ਅਜੂਨੀ (ਸਰੂਪ ਹੋਕੇ) {ਸੰਭਵਿਅਉ} ਪ੍ਰਗਟ ਹੋਏ ਹੋ, ਅਤੇ {ਗੁਰ ਬਚਨਿ} ਗੁਰਬਾਣੀ (ਦੇ ਆਸਰੇ ਲਾਕੇ) ਜਗਤ ਨੂੰ ਤਾਰ ਰਹੇ ਹੋ

**ਅਬਿਗਤ ਅਗੋਚਰੁ ਅਪਰਪਰੁ ਮਨਿ**
**ਗੁਰੁ ਸਬਦੁ ਵਸਾਇਅਉ ॥**

(ਜੋ) ਅਬਿਗਤ ਤੇ ਅਗੋਚਰ ਅਤੇ {ਅਪਰਪਰੁ} ਉਰੇ ਤੋਂ ਉਰੇ ਤੇ ਪਰੇ ਤੋਂ ਪਰੇ (ਪੂਰਨ ਹੈ, ਉਸਨੂੰ) ਗੁਰ ਸਬਦ ਕਰਕੇ ਮਨ ਵਿਚ (ਤੁਸਾਂ)

ਵਸਾਯਾ ਹੈ।

**ਗੁਰ ਰਾਮਦਾਸ ਕਲੁਚਰੈ ਤੈ ਜਗਤੁ**
**ਉਧਾਰਣੁ ਪਾਇਅਉ ॥ ੮॥**

'ਕੱਲਜ' (ਭੱਟ) ਕਹਿੰਦਾ ਹੈ ਹੇ ਗੁਰੂ ਰਾਮਦਾਸ ਜੀ ! ਤੁਸਾਂ ਜਗਤ ਤੋਂ ਉਧਾਰਣ (ਵਾਲੇ) ਨੂੰ ਪਾ ਲਿਆ ਹੈ।੮॥

**ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥**

(ਜੋ ਜਗਤ ਉਧਾਰਣ (ਵਾਲਾ ਹੈ), ਨੌ ਨਿਧਾਂ ਦਾ ਘਰ ਹੈ, ਅਤੇ ਭਗਤਾਂ ਨੂੰ {ਭਵ} ਜਨਮ (ਮਰਣ ਤੋਂ) {ਤਾਰਣੁ} ਰਖਨ ਵਾਲਾ ਹੈ।

**ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ ॥**

(ਉਸ) ਹਰਿ ਨਾਮ ਅੰਮ੍ਰਤ ਦੀ (ਇਕ) ਬੂੰਦ (ਭੀ) ਵਿਸ਼ੇ (ਰੂਪ) {ਬਿਸੁ} ਜ਼ੋਹਰ ਨੂੰ ਨਿਵਾਰਣ (ਵਾਲੀ ਹੈ)।

**ਸਹਜ ਤਰੋਵਰ ਫਲਿਓ ਗਿਆਨ ਅੰਮ੍ਰਿਤ ਫਲ ਲਾਗੇ॥**

(ਉਸ ਨਾਮ ਕਰਕੇ ਜਿਸਦੇ ਹਿਰਦੇ ਵਿਚ) ਸ਼ਾਂਤੀ (ਰੂਪ) ਦਰਖਤ {ਫਲਿਓ} ਮੌਲਿਆ ਹੈ, (ਜਿਸ ਨਾਲ) ਗਿਆਨ (ਰੂਪ) ਅੰਮ੍ਰਤ ਫਲ ਲੱਗਾ ਹੈ॥

**ਗੁਰ ਪ੍ਰਸਾਦਿ ਪਾਈਅਹਿ ਧੰਨਿ ਤੇ ਜਨ ਬਡਭਾਗੇ॥**

(ਜਿਨ੍ਹਾਂ ਨੇ) ਗੁਰਾਂ ਦੀ ਕ੍ਰਿਪਾ ਨਾਲ ਪਾਯਾ ਹੈ, ਉਹ ਵੱਡੇ ਭਾਗਾਂ ਵਾਲੇ ਪੁਰਸ਼ ਧੰਨ ਹਨ।

**ਤੇ ਮੁਕਤੇ ਭਏ ਸਤਿਗੁਰ ਸਬਦਿ ਮਨਿ ਗੁਰ ਪਰਚਾ ਪਾਇਅਉ**

(ਜਿਨ੍ਹਾਂ ਨੇ) ਮਨ ਸਤਿਗੁਰੂ ਦੀ {ਸਬਦਿ ਗੁਰ} ਗੁਰਬਾਣੀ ਦਾ {ਪਰਚਾ} ਵਿਚਾਰ ਪਾਯਾ ਹੈ, ਉਹ ਮੁਕਤ ਹੋਏ ਹਨ।

**ਗੁਰ ਰਾਮਦਾਸ ਕਲੁਚਰੈ ਤੈਸਬਦਨੀਸਾਨੁ ਬਜਾਇਅਉ॥੯॥**

'ਕਲਜ' (ਭੱਟ) ਕਹਿੰਦਾ ਹੈ-ਹੇ ਗੁਰੂ ਰਾਮਦਾਸ ਜੀ! ਤੁਸਾਂ ਉਪਦੇਸ਼ ਰੂਪ {ਨੀਸਾਨੁ} ਧੌਂਸਾ ਵਜਾਯਾ ਹੈ ॥ ੯ ॥

**ਸੇਜ ਸਰਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ**
**ਸਦਾ ਸੀਲ ਸੰਨਾਹੁ ਸੋਹੈ ॥**

(ਆਪ ਦੀ) ਸਰਧਾ (ਰੂਪ) ਸੇਜ (ਵਿੱਛੀ ਹੈ), {ਸਹਜੁ} ਗਿਆਨ ਦਾ {ਛਾਵਾਣੁ} ਸਾਇਬਾਨ (ਤਨਿਆ ਹੋਯਾ ਹੈ, ਅਤੇ) ਸੰਤੋਖ ਰੂਪ {ਸਰਾ-ਇਚਉ} ਕਨਾਤ (ਲਗੀ) ਹੋਈ ਹੈ, ਅਤੇ (ਸਰੀਰ ਉਤੇ) ਸਦਾ ਹੀ ਸੀਲ (ਰੂਪ) ਸੰਜੋਯ ਸੋਭ ਰਹੀ ਹੈ।

**ਗੁਰ ਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ॥**

ਗੁਰ ਸ਼ਬਦ ਦਾ {ਸਬਦਿ} ਖਜ਼ਾਨਾ {ਸਮਾਚਰਿਓ} ਇਕੱਠਾ ਕੀਤਾ ਹੈ, ਅਤੇ ਨਾਮ ਰੂਪ {ਟੇਕ} ਤਕੀਆ (ਲਗਾਇਆ ਹੈ, ਉਸ ਨਾਮ ਦੀ) ਸੁਗੰਧੀ ਸੰਗਤਾਂ ਵਿਚ ਫੈਲ ਰਹੀ ਹੈ।

**ਅਜੋਨੀਉ ਭਲੁ ਅਮਲੁ ਸਤਿਗੁਰ ਸੰਗਿ ਨਿਵਾਸੁ॥**

ਸਤਿਗੁਰੂ (ਅਮਰ ਦਾਸ ਜੀ ਦੇ) ਸੰਗ ਵਿਚ ਨਿਵਾਸ ਨੂੰ (ਪਾਕੇ, ਅਤੇ) ਭਲੇ {ਅਮਲੁ} ਕਰਮ ਨੂੰ (ਕਰਕੇ ਆਪ) ਜੂਨਾਂ ਤੋਂ ਰਹਿਤ ਹੋਏ ਹੋ।

**ਗੁਰ ਰਾਮਦਾਸ ਕਲੁਚਰੈਤੁਅ ਸਹਜ ਸਰੋਵਰਿ ਬਾਸੁ॥੧੦॥**

ਕੱਲਜ (ਭੱਟ) ਕਹਿੰਦਾ ਹੈ-ਹੇ ਗੁਰੂ ਰਾਮਦਾਸ ਜੀ! ਤੁਹਾਡਾ ਗਿਆਨ ਰੂਪ ਸਰੋਵਰ ਵਿਚ ਵਾਸਾ ਹੈ॥ ੧੦ ॥

**ਗੁਰੁ ਜਿਨ ਕਉ ਸੁ ਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ॥**

ਜਿਸ ਉਤੇ ਗੁਰੂ ਪ੍ਰਸੰਨ ਹੁੰਦੇ ਹਨ, (ਉਸਦੇ) ਹਿਰਦੇ ਵਿਚ ਹਰਿ-

ਨਾਮ ਨਿਵਾਸ ਕਰਦਾ ਹੈ।

**ਜਿਨੑ ਕਉ ਗੁਰੁ ਸੁ ਪ੍ਰਸੰਨ ਦੁਰਤੁ ਦੂਰੰਤਰਿ ਨਾਸੈ ॥**

ਜਿਸ ਉਤੇ ਗੁਰੂ ਪ੍ਰਸੰਨ ਹੁੰਦੇ ਹਨ, (ਉਸਦੇ) ਹਿਰਦੇ ਵਿਚੋਂ ਪਾਪ ਨਸ ਜਾਂਦੇ ਹਨ।

**ਗੁਰੁ ਜਿਨ ਕਉ ਸੁ ਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥**

ਜਿਸ ਉਤੇ ਗੁਰੂ ਪ੍ਰਸੰਨ ਹੁੰਦੇ ਹਨ, (ਉਹ) ਮਾਨ ਤੇ ਅਭਿਮਾਨ ਨੂੰ ਦੂਰ ਕਰ ਲੈਂਦਾ ਹੈ।

**ਜਿਨ ਕਉ ਗੁਰੁ ਸੁ ਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ**

ਜਿਸ ਉਤੇ ਗੁਰੂ ਪ੍ਰਸੰਨ ਹੁੰਦੇ ਹਨ, (ਉਹ) ਸਬਦ ਦੇ (ਆਸਰੇ) ਲਗਕੇ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

**ਪਰਚਉ ਪ੍ਰਮਾਣੁ ਗੁਰ ਪਾਇਅਉ**

**ਤਿਨ ਸਕਯਥਉ ਜਨਮੁ ਜਗਿ ॥**

(ਜਿਨੑਾਂ ਨੇ) ਗੁਰ {ਪ੍ਰਮਾਣੁ} ਸਬਦ ਦਾ ਪਰਚਾ ਪਾਯਾ ਹੈ, ਉਸ ਦਾ ਜਗਤ ਵਿਚ ਜਨਮ ਸਫਲਾ ਹੈ।

**ਸ੍ਰੀ ਗੁਰੂ ਸਰਣਿ ਭਜੁ ਕਲੑ ਕਬਿ**

**ਭੁਗਤਿ ਮੁਕਤਿ ਸਭ ਗੁਰੂ ਲਗਿ ॥ ੧੧ ॥**

ਹੇ ਕੱਲਯ* ਕਵਿ! ਸ੍ਰੀ ਗੁਰੂ (ਜੀ ਦੀ) ਸਰਣੀ ਜਾ ਪਉ, (ਕਿਉਂ ਕਿ) ਗੁਰੂ (ਦੇ ਚਰਨ) ਲੱਗਿਆਂ ਸਭ ਭੁਗਤੀ ਤੇ ਮੁਕਤੀ (ਮਿਲ ਜਾਂਦੀ ਹੈ)

**ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ ॥**

ਸਤਿਗੁਰੂ ਨੇ (ਵਾਹਿਗੁਰੂ ਦੇ ਜਸ ਦਾ) ਤੰਬੂ ਤਾਣਿਆ ਹੈ, (ਜਿਸ

*ਆਪਣੇ ਆਪਨੂੰ ਸੰਬੋਧਨ ਕਰਦੇ ਹਨ।

ਵਿਚ ਕਲ) ਜੁਗ (ਦੇ ਜੀਵਾਂ ਦੇ) {ਜੂਥ} ਝੁੰਡਾਂ ਦੇ ਝੁੰਡ ਸਮਾ ਗਏ ਹਨ।

**ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ ॥**

(ਮਨ ਰੂਪ ਹੱਥ ਵਿਚ) ਗਿਆਨ ਦਾ ਨੇਜਾ ਹੈ, ਨਾਮ ਦੀ {ਟੇਕ} ਢਾਲ ਹੈ, ਜਿਸ ਕਰਕੇ (ਤੁਸੀਂ) ਭਗਤੀ (ਵਿਚ) {ਆਘਾਣੇ} ਪੂਰਨ (ਸੂਰਮੇ) ਹੋ ਗਏ ਹੋ।

**ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥**

ਸ੍ਰੀ ਗੁਰੂ ਨਾਨਕ (ਦੇਵ ਜੀ, ਸ੍ਰੀ ਗੁਰੂ) ਅੰਗਦ (ਦੇਵ ਜੀ ਤੇ) ਅਮਰ (ਦੇਵ ਜੀ ਭੀ) ਭਗਤੀ ਕਰਕੇ ਹਰੀ ਦੇ ਨਾਲ {ਸਮਾਣੇ} ਅਭੇਦ ਹੋ ਗਏ ਹਨ।

**ਇਹੁ ਰਾਜ ਜੋਗ ਗੁਰ ਰਾਮਦਾਸ ਤੁਮਹੂ ਰਸੁ ਜਾਣੇ ॥ ੧੨॥**

ਹੇ ਗੁਰੂ ਰਾਮਦਾਸ ! ਇਸ ਰਾਜ ਤੇ ਜੋਗ ਦੇ ਰਸ ਨੂੰ ਤੁਸੀਂ ਹੀ ਜਾਣਦੇ ਹੋ ॥ ੧੨ ॥

**ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥**

ਉਹ {ਜਨਕੁ} ਗਿਆਨ ਸਰੂਪ ਬ੍ਰਹਮ ਹੈ, ਜਿਸਨੇ (ਬ੍ਰਹਮ ਨੂੰ)ਜਾਣਿਆ ਹੈ, ਅਤੇ {ਰਥੁ} ਬ੍ਰਿਤੀ ਦੇ ਪ੍ਰਵਾਹ ਨੂੰ ਤੁਰੀਆ ਪਦ ਵਿਚਧਰਿਆ ਹੈ।

**ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥**

ਸੱਤ ਤੇ ਸੰਤੋਖ ਨੂੰ {ਸਮਾਚਰੇ} ਭਲੀ ਪ੍ਰਕਾਰ ਗ੍ਰਹਿਣ (ਕਰਕੇ) ਖਾਲੀ {ਸਰੁ} ਹਿਰਦੇ ਨੂੰ ਭਰ ਲਿਆ ਹੈ।

**ਅਕਥ ਕਥਾ ਅਮਰਾਪੁਰੀ ਜਿਸੁ ਦੇਇ ਸੁ ਪਾਵੈ ॥**

ਅਮਰਪੁਰੀ (ਦੇ ਦੇਣ ਵਾਲੀ) ਅਕਥ ਦੀ ਕਥਾ ਹੈ, ਜਿਸਨੂੰ (ਗੁਰੁ) ਦੇਂਦਾ ਹੈ, ਉਹ ਪਾਂਦਾ ਹੈ।

ਇਹੁ ਜਨਕਰਾਜੁ ਗੁਰ ਰਾਮਦਾਸ ਤੁਝਹੀ ਬਨਿਆਵੈ ।੧੩।

ਹੇ ਗੁਰੂ ਰਾਮਦਾਸ ਜੀ ! ਇਹ ਬ੍ਰਹਮ ਗਿਆਨ ਦਾ ਰਾਜ ਤੁਹਾਨੂੰ ਹੀ ਸੋਭਦਾ ਹੈ।

ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ
ਤਿਨ੍ਹ ਜਨ ਦੁਖ ਪਾਪੁ ਕਹੁ ਕਤ ਹੋਵੈ ਜੀਉ ॥

(ਜੋ ਜੀਵ ਐਸੇ) ਸਤਿਗੁਰੂ (ਨੂੰ ਮਿਲਕੇ) ਇਕ ਨਾਮ ਨੂੰ ਮਨ ਵਿਚ ਪ੍ਰੀਤ ਤੇ {ਦ੍ਰਿੜ੍ਹੁ} ਨਿਸਚੇ ਨਾਲ ਜਪਦਾ ਹੈ, ਦਸੋ ! ਉਸ ਪੁਰਖ ਨੂੰ (ਫਿਰ) ਦੁਖ ਤੇ ਪਾਪ ਕਦੋਂ ਹੁੰਦਾ ਹੈ ?

ਤਾਰਣ ਤਰਣ ਖਿਨ ਮਾਤ੍ਰ ਜਾਕਉ ਦ੍ਰਿਸ੍ਟਿ ਧਾਰੈ
ਸਬਦੁ ਰਿਦ ਬੀਚਾਰੈ ਕਾਮੁ ਕ੍ਰੋਧੁ ਖੋਵੈ ਜੀਉ ॥

ਤਾਰਨੇ (ਵਾਲੇ) {ਤਰਣ} ਜਹਾਜ਼ (ਰੂਪ ਗੁਰੂ) ਜਿਸ ਉਤੇ ਖਿਨ ਮਾਤ੍ਰ ਵੀ ਕ੍ਰਿਪਾ ਦ੍ਰਿਸਟੀ ਧਾਰਦੇ ਹਨ, (ਉਹ) ਪੁਰਸ਼ ਹਿਰਦੇ ਵਿਚ (ਗੁਰ) ਸ਼ਬਦ ਨੂੰ ਵੀਚਾਰਕੇ ਕਾਮ ਕ੍ਰੋਧ ਨੂੰ ਨਾਸ ਕਰ ਲੈਂਦਾ ਹੈ।

ਜੀਅਨ ਸਭਨ ਦਾਤਾ ਅਗਮ ਗ੍ਹਾਨ ਬਿਖ੍ਹਾਤਾ
ਅਹਿਨਿਸਿ ਧ੍ਹਾਨ ਧਾਵੈ ਪਲਕ ਨ ਸੋਵੈ ਜੀਉ ॥

(ਜੋ) ਸਾਰੇ ਜੀਵਾਂ ਦਾ ਦਾਤਾ ਹੈ, (ਉਸ) ਅਗੰਮ ਦਾ ਗਿਆਨ (ਉਸ ਦੇ ਹਿਰਦੇ ਵਿਚ) {ਬਿਖ੍ਹਾਤਾ} ਪ੍ਰਗਟ ਹੋ ਜਾਂਦਾ ਹੈ, (ਇਸ ਲਈ ਉਸਦੀ ਸੁਰਤ) ਰਾਤ ਦਿਨ {ਧ੍ਹਾਨ} ਸਰੂਪ ਵੱਲ ਦੌੜਦੀ ਹੈ, ਅਤੇ (ਉਹ) ਪਲ ਮਾਤ੍ਰ ਭੀ ਸੌਂਦਾ ਨਹੀਂ ਹੈ।

ਜਾਕਉ ਦੇਖਤ ਦਰਿਦ੍ਰੁ ਜਾਵੈ ਨਾਮੁ ਸੋ ਨਿਧਾਨੁ ਪਾਵੈ
ਗੁਰਮੁਖਿ ਗ੍ਹਾਨਿ ਦੁਰਮਤਿ ਮੈਲੁ ਧੋਵੈ ਜੀਉ ॥

ਜਿਸਨੂੰ ਵੇਖਦਿਆਂ ਦਰਿਦ੍ਰ (ਮਿਟ) ਜਾਂਦਾ ਹੈ, ਅਤੇ ਨਾਮ ਨਿਧਾਨ ਪਾ ਲਈਦਾ ਹੈ, ਉਸ ਸਤਿਗੁਰੂ ਦਾ ਗਿਆਨ ਕੁਮਤੀ (ਰੂਪ) ਮੈਲ ਨੂੰ ਧੋ ਦੇਂਦਾ ਹੈ।

**ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ**
**ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥ ੧ ॥**

(ਜੋ) ਜੀਵ (ਐਸੇ) ਸਤਿਗੁਰੂ (ਨੂੰ ਮਿਲਕੇ) ਇਕ ਨਾਮ ਨੂੰ ਮਨ ਵਿਚ ਪ੍ਰੀਤ ਤੇ {ਦ੍ਰਿੜ੍ਹੁ} ਨਿਸਚੇ ਨਾਲ ਜਪਦਾ ਹੈ, ਦਸੋ ! ਉਸ ਪੁਰਖ ਨੂੰ (ਫਿਰ) ਦੁਖ ਤੇ ਪਾਪ ਕਦੋਂ ਹੁੰਦਾ ਹੈ ? ॥ ੧ ॥

**ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥**

(ਤੁਸੀਂ) ਪੂਰੇ ਸਤਿਗੁਰਾਂ ਪਾਸੋਂ ਧਰਮ ਤੇ ਕਰਮ ਦੀ (ਪ੍ਰਾਪਤੀ) ਪਾਈ ਹੈ।

**ਜਾਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ**
**ਸਬਦ ਸਾਰੁ ਏਕ ਲਿਵ ਲਾਈ ਹੈ ॥**

ਜਿਸਦੀ ਸੇਵਾ ਸਿਧ, ਸਾਧਿਕ, ਮੁਨੀ ਜਨ, ਦੇਵਤੇ ਤੇ ਮਨੁੱਖ ਮੰਗ ਦੇ ਹਨ, (ਉਸ ਸਤਿਗੁਰੂ ਦੇ) ਸ੍ਰੇਸਟ ਉਪਦੇਸ਼ (ਕਰਕੇ ਤੁਸਾਂ) ਇਕ ਲਿਵ ਲਾਈ ਹੈ।

**ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ**
**ਅਕਥ ਕਥਨਹਾਰੁ ਤੁਝਹਿ ਬੁਝਾਈ ਹੈ ॥**

ਫਿਰ ਤੇਰਾ {ਅਪਾਰੁ} ਉਰਾਰ (ਪਾਰ) ਕੌਣ ਜਾਣਦਾ ਹੈ ? (ਕਿਉਂ ਕਿ ਜੋ) ਨਿਰੰਕਾਰ ਨਿਰਭਉ ਤੇ ਅਕੱਥ ਹੈ, ਤੁਹਾਨੂੰ (ਉਸਦੇ) ਕਥਨ ਵਾਲੀ ਸਮਝ ਆਈ ਹੈ।

ਭਰਮ ਭੂਲੇ ਸੰਸਾਰ ਛੁਟਹੁ ਜੂਨੀ ਸੰਘਾਰ
ਜਮ ਕੋ ਨ ਡੰਡ ਕਾਲ ਗੁਰਮਤਿ ਧ੍ਹਾਈ ਹੈ ॥

ਹੇ ਭਰਮ ਵਿਚ ਭੁੱਲੇ (ਹੋਏ) ਸੰਸਾਰ (ਦੇ ਲੋਕੋ ! ਜੋ) ਗੁਰ ਸਿਖਯਾ ਦਾ ਧਿਆਉਣਾ ਹੈ, (ਇਸ ਕਰਕੇ) ਜਮਕਾਲ ਦਾ ਡੂੰਡਾਂ ਤੇ ਜੂਨਾਂ ਦੀ {ਸੰਘਾਰ} ਮਾਰ ਤੋਂ ਛੁਟ ਜਾਈਦਾ ਹੈ।

ਮਨ ਪ੍ਰਾਣੀ ਮੁਗਧ ਬੀਚਾਰੁ ਅਹਿਨਿਸਿ ਜਪੁ
ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥ ੨ ॥

ਹੇ ਮੂਰਖ ਬੰਦੇ ! ਮਨ (ਵਿਚ) ਵਿਚਾਰ (ਕਰਕੇ ਵੇਖ, ਕਿ ਮੌਤਸਿਰ ਉਤੇ ਖੜੀ ਹੈ, ਇਸ ਲਈ) ਰਾਤ ਦਿਨ (ਨਾਮ ਨੂੰ) ਜਪ, (ਅਤੇ ਨਿਸਚਾ ਕਰ, ਕਿ) ਪੂਰ ਸਤਿਗੁਰਾਂ ਪਾਸ ਹੀ ਧਰਮ ਤੇ ਕਰਮ ਪਾਈਦਾ ਹੈ ॥ ੨ ॥

ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥

ਮੈਂ ਸਤਿਗੁਰਾਂ (ਦੇ ਬਖਸ਼ੇ ਹੋਏ) ਸਚੇ ਨਾਮ ਉਪਰੋਂ ਸਦਕੇ ਤੇ ਕੁਰਬਾਨ ਜਾਂਦਾ ਹਾਂ।

ਕਵਨ ਉਪਮਾ ਦੇਉ ਕਵਨ ਸੇਵਾ ਸਰਉ
ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥

(ਗੁਰੂ ਨੂੰ) ਕਿਸਦੀ ਉਪਮਾਂ ਦੇਵਾਂ ? ਅਤੇ (ਉਸਦੀ) ਕੇਹੜੀ ਸੇਵਾ ਕਰਾਂ ? (ਜਿਸ ਕਰਕੇ ਗੁਰੂ ਪ੍ਰਸੰਨ ਹੋਵੇ, ਮੈਂ ਤਾਂ ਕੇਵਲ) ਦੋ ਹੱਥ ਜੋੜਕੇ ਮੂੰਹੋਂ ਇਕ ਜੀਭ (ਨਾਲ ਗੁਣ) {ਰਸਹੁ} ਗਾਉਂਦਾ ਹਾਂ।

ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ
ਨਾਮ ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ ॥

ਅਤੇ ਮਨ, ਬਾਣੀ ਸਰੀਰ (ਕਰਕੇ) ਗੁਰੂ ਨੂੰ ਅਪਾਰ ਦਾ ਰੂਪ ਜਾਣਦਾ ਹਾਂ, ਹੋਰ (ਕੋਈ) ਦੂਜਾ ਨਹੀਂ ਮੰਨਿਆ ਹੈ, ਅਤੇ (ਜੋ ਉਨ੍ਹਾਂ) ਨਾਮ ਦਿੱਤਾ ਹੈ, ਉਸਨੂੰ ਹਿਰਦੇ ਵਿਚ ਧਰਿਆ ਹੈ।

**ਨਲੁ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ**
**ਸੁਬਾਸੁ ਜਾਸੁ ਸਿਮਰਤ ਅਨਤਰ ॥**

'ਨੱਲਜ਼' ਕਵਿ (ਕਹਿੰਦਾ ਹੈ, ਉਸ ਗੁਰੂ) ਪਾਰਸ ਨੂੰ ਪਰਸ (ਕੇ ਅਸੀਂ) ਕੱਚ ਤੋਂ ਸੋਨਾ ਹੋਏ ਹਾਂ, ਅਤੇ (ਉਹ) ਚੰਦਨ ਹੋ ਗਏ ਹਾਂ, ਜਿਨ੍ਹਾਂ ਤੋਂ ਸਿਮਰਨ ਰੂਪ ਵਾਸ਼ਨਾ ਹੋਰ ਬ੍ਰਿਛ (ਲੈਂਦੇ ਹਨ, ਅਰਥਾਤ ਨਾਮ ਦੇ ਰਸੀਏ ਹੀ ਨਹੀਂ ਹੋਏ, ਸਗੋਂ ਨਾਮ ਦੇ ਦਾਤੇ ਭੀ ਹੋ ਗਏ ਹਾਂ।

**ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ**
**ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥ ੩ ॥**

ਜਿਸਦੇ ਦਰਬਾਰ ਨੂੰ ਵੇਖਦਿਆਂ ਹੀ 'ਜੀ' (ਵਿਚੋਂ) ਕਾਮ ਕਰੋਧ ਨਵਿਰਤ ਹੋ ਗਏ ਹਨ, (ਉਨ੍ਹਾਂ) ਸਤਿਗੁਰਾਂ ਦੇ ਸੱਚੇ ਨਾਮ ਉਪਰੋਂ ਮੈਂ ਵਾਰੀ ਘੋਲੀ ਜਾਂਦਾ ਹਾਂ ॥ ੩ ॥

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥**

(ਸਤਿਗੁਰੂ ਨੇ ਇਹ) ਰਾਜ ਜੋਗ ਦਾ ਤਖਤ ਗੁਰੂ ਰਾਮਦਾਸ ਨੂੰ ਦਿੱਤਾ ਹੈ।

**ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ**
**ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥**

(ਪਹਿਲੇ ਗੁਰੂ) ਨਾਨਕ (ਰੂਪ) ਚੰਦ੍ਰਮਾਂ (ਪ੍ਰਗਟ ਸਨ, ਜਿਨ੍ਹਾਂ ਨੂੰ ਵੇਖਦਿਆਂ ਹੀ) ਜਗਤ ਵਿਚ ਅਨੰਦ ਹੋਯਾ ਸੀ, (ਜੋ ਉਨ੍ਹਾਂ ਨੇ) ਮਨੁਖਾਂ ਨੂੰ

ਤਾਰਣਾ ਕੀਤਾ ਹੈ।

**ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ**
**ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥**

(ਫਿਰ ਉਨ੍ਹਾਂ ਨੇ) ਅਕਥ ਦੀ ਕਥਾ ਦੇ ਗਿਆਨ ਦਾ ਖਜ਼ਾਨਾ ਗੁਰੂ ਅੰਗਦ ਜੀ ਨੂੰ ਦਿਤਾ ਸੀ, (ਜਿਸ ਕਰਕੇ ਉਨ੍ਹਾਂ ਨੇ) ਪੰਜਾਂ ਭੂਤਾਂ ਨੂੰ ਵਸ ਕਰ ਲਿਆ ਹੈ,(ਅਤੇ ਉਹਨਾਂ ਦੇ ਹਿਰਦੇ ਵਿਚ ਕਦੇ)ਡਰ ਨਹੀਂ(ਜਮਤ)ਉਪਜਿਆ ਹੈ।

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ**
**ਅਘਨ ਦੇਖਤ ਗਤੁ ਚਰਨ ਕਵਲ ਜਾਸ ॥**

(ਫਿਰ) ਸ੍ਰੀ ਸਤਿਗੁਰੂ (ਅੰਗਦ ਦੇਵ ਜੀ ਨੇ) ਗੁਰੂ ਅਮਰ (ਜੀਦੀ) ਇਜ਼ਤ ਰਖੀ ਹੈ, (ਅਰਥਾਤ ਗੁਰਤਾ ਬਖਸ਼ੀ ਹੈ), ਜਿਨ੍ਹਾਂ ਦੇ ਚਰਨ ਕਮਲਾਂ ਨੂੰ ਵੇਖਦਿਆਂ ਹੀ ਪਾਪ (ਗਤੁ) ਨਾਸ ਹੋ ਗਏ ਹਨ।

**ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ**
**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥੪॥**

ਹੇ ਗੁਰੂ ਰਾਮਦਾਸ ! ਜਦ (ਤੁਸਾਂ) ਸਭ ਬਿਧੀ (ਕਰਕੇ ਗੁਰੂ ਅਮਰਦਾਸ ਜੀ ਦਾ ਹੁਕਮ) ਮੰਨਿਆ ਹੈ, ਤਦ ਹੀ (ਉਨ੍ਹਾਂ ਦਾ) ਮਨ ਪ੍ਰਸੰਨ ਹੋਇਆ ਹੈ, (ਅਤੇ ਉਨ੍ਹਾਂ ਨੇ ਇਹ) ਰਾਜ ਤੇ ਜੋਗ ਦਾ ਤਖਤ (ਤੁਹਾਨੂੰ) ਦਿਤਾ ਹੈ।੪।

**ਰਡ* ॥ ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ ਅਰੁ**

---

*'ਰੱਡ' ਵਿਖਮ ਤਰ ਛੰਦ ਹੁੰਦਾ ਹੈ, ਇਸ ਦਾ ਰੂਪ ਇਉਂ ਹੈ:- ਚਾਰ ਚਰਣ, ਪਹਿਲੇ ਵਰਣ ਦੀਆਂ ੪੧ ਮਾਤ੍ਰਾਂ, ੧੫-੧੧ ਤੇ ੧੫ ਪਰ ਤਿੰਨ ਵਿਸ੍ਰਾਮ। ਦੂਜੇ ਚਰਣ ਦੀਆਂ ੨੬ ਮਾਤ੍ਰਾਂ, ੧੧-੧੫ ਪਰ ਵਿਸ੍ਰਾਮ ਅੰਤ ਦੋ ਚਰਣ ਦੋਹਾ।

ਅਤੇ ਮਨ, ਬਾਣੀ ਸਰੀਰ (ਕਰਕੇ) ਗੁਰੂ ਨੂੰ ਅਪਾਰ ਦਾ ਰੂਪ ਜਾਣਦਾ ਹਾਂ, ਹੋਰ (ਕੋਈ) ਦੂਜਾ ਨਹੀਂ ਮੰਨਿਆ ਹੈ, ਅਤੇ (ਜੋ ਉਨ੍ਹਾਂ) ਨਾਮ ਦਿੱਤਾ ਹੈ, ਉਸਨੂੰ ਹਿਰਦੇ ਵਿਚ ਧਰਿਆ ਹੈ।

**ਨਲੁ ਕਵਿ ਪਾਰਸ ਪਰਸ ਕਚ ਕੰਚਨਾ ਹੁਇ ਚੰਦਨਾ**
**ਸੁਬਾਸੁ ਜਾਸੁ ਸਿਮਰਤ ਅਨਤਰ ॥**

'ਨੱਲਜ' ਕਵਿ (ਕਹਿੰਦਾ ਹੈ, ਉਸ ਗੁਰੂ) ਪਾਰਸ ਨੂੰ ਪਰਸ (ਕੇ ਅਸੀਂ) ਕੱਚ ਤੋਂ ਸੋਨਾ ਹੋਏ ਹਾਂ, ਅਤੇ (ਉਹ) ਚੰਦਨ ਹੋ ਗਏ ਹਾਂ, ਜਿਨ੍ਹਾਂ ਤੋਂ ਸਿਮਰਨ ਰੂਪ ਵਾਸ਼ਨਾ ਹੋਰ ਬ੍ਰਿਛ (ਲੈਂਦੇ ਹਨ, ਅਰਥਾਤ ਨਾਮ ਦੇ ਰਸੀਏ ਹੀ ਨਹੀਂ ਹੋਏ, ਸਗੋਂ ਨਾਮ ਦੇ ਦਾਤੇ ਭੀ ਹੋ ਗਏ ਹਾਂ।

**ਜਾਕੇ ਦੇਖਤ ਦੁਆਰੇ ਕਾਮ ਕ੍ਰੋਧ ਹੀ ਨਿਵਾਰੇ ਜੀ**
**ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥ ੩ ॥**

ਜਿਸਦੇ ਦਰਬਾਰ ਨੂੰ ਵੇਖਦਿਆਂ ਹੀ 'ਜੀ' (ਵਿਚੋਂ) ਕਾਮ ਕਰੋਧ ਨਵਿਰਤ ਹੋ ਗਏ ਹਨ, (ਉਨ੍ਹਾਂ) ਸਤਿਗੁਰਾਂ ਦੇ ਸੱਚੇ ਨਾਮ ਉਪਰੋਂ ਮੈਂ ਵਾਰੀ ਘੋਲੀ ਜਾਂਦਾ ਹਾਂ ॥ ੩ ॥

**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥**

(ਸਤਿਗੁਰੂ ਨੇ ਇਹ) ਰਾਜ ਜੋਗ ਦਾ ਤਖਤ ਗੁਰੂ ਰਾਮਦਾਸ ਨੂੰ ਦਿੱਤਾ ਹੈ।

**ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ**
**ਤਾਰਨਿ ਮਨੁਖੵ ਜਨ ਕੀਅਉ ਪ੍ਰਗਾਸ ॥**

(ਪਹਿਲੇ ਗੁਰੂ) ਨਾਨਕ (ਰੂਪ) ਚੰਦ੍ਰਮਾਂ (ਪ੍ਰਗਟ ਸਨ, ਜਿਨ੍ਹਾਂ ਨੂੰ ਵੇਖਦਿਆਂ ਹੀ) ਜਗਤ ਵਿਚ ਅਨੰਦ ਹੋਇਆ ਸੀ, (ਜੋ ਉਨ੍ਹਾਂ ਨੇ) ਮਨੁਖਾਂ ਨੂੰ

ਤਾਰਣਾ ਕੀਤਾ ਹੈ।

**ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ ਗਿਆਨੁ**
**ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥**

(ਫਿਰ ਉਨ੍ਹਾਂ ਨੇ) ਅਕਥ ਦੀ ਕਥਾ ਦੇ ਗਿਆਨ ਦਾ ਖਜ਼ਾਨਾ ਗੁਰੂ ਅੰਗਦ ਜੀ ਨੂੰ ਦਿਤਾ ਸੀ, (ਜਿਸ ਕਰਕੇ ਉਨ੍ਹਾਂ ਨੇ) ਪੰਜਾਂ ਭੂਤਾਂ ਨੂੰ ਵਸ ਕਰ ਲਿਆ ਹੈ,(ਅਤੇ ਉਹਨਾਂ ਦੇ ਹਿਰਦੇ ਵਿਚ ਕਦੇ)ਡਰ ਨਹੀਂ(ਜਮਤ)ਉਪਜਿਆ ਹੈ।

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ**
**ਅਘਨ ਦੇਖਤ ਗਤੁ ਚਰਨ ਕਵਲ ਜਾਸ ॥**

(ਫਿਰ) ਸ੍ਰੀ ਸਤਿਗੁਰੂ (ਅੰਗਦ ਦੇਵ ਜੀ ਨੇ) ਗੁਰੂ ਅਮਰ (ਜੀਦੀ) ਇਜ਼ਤ ਰਖੀ ਹੈ, (ਅਰਥਾਤ ਗੁਰਤਾ ਬਖਸ਼ੀ ਹੈ), ਜਿਨ੍ਹਾਂ ਦੇ ਚਰਨ ਕਮਲਾਂ ਨੂੰ ਵੇਖਦਿਆਂ ਹੀ ਪਾਪ (ਗਤੁ) ਨਾਸ ਹੋ ਗਏ ਹਨ।

**ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ**
**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥੪॥**

ਹੇ ਗੁਰੂ ਰਾਮਦਾਸ ! ਜਦ (ਤੁਸਾਂ) ਸਭ ਬਿਧੀ (ਕਰਕੇ ਗੁਰੂ ਅਮਰਦਾਸ ਜੀ ਦਾ ਹੁਕਮ) ਮੰਨਿਆ ਹੈ, ਤਦ ਹੀ (ਉਨ੍ਹਾਂ ਦਾ) ਮਨ ਪ੍ਰਸੰਨ ਹੋਇਆ ਹੈ, (ਅਤੇ ਉਨ੍ਹਾਂ ਨੇ ਇਹ) ਰਾਜ ਤੇ ਜੋਗ ਦਾ ਤਖਤ (ਤੁਹਾਨੂੰ) ਦਿਤਾ ਹੈ।੪।

**ਰਡ* ॥ ਜਿਸਹਿ ਧਾਰ੍ਹਿਉ ਧਰਤਿ ਅਰੁ ਵਿਉਮੁ ਅਰੁ**

---

*'ਰੱਡ' ਵਿਖਮ ਤਰ ਛੰਦ ਹੁੰਦਾ ਹੈ, ਇਸ ਦਾ ਰੂਪ ਇਉਂ ਹੈ:– ਚਾਰ ਚਰਣ, ਪਹਿਲੇ ਵਰਣ ਦੀਆਂ ੪੧ ਮਾਤ੍ਰਾਂ, ੧੫–੧੧ ਤੇ ੧੫ ਪਰ ਤਿੰਨ ਵਿਸ੍ਰਾਮ। ਦੂਜੇ ਚਰਣ ਦੀਆਂ ੨੬ ਮਾਤ੍ਰਾਂ, ੧੧–੧੫ ਪਰ ਵਿਸ੍ਰਾਮ ਅੰਤ ਦੋ ਚਰਣ ਦੋਹਾ।

**ਪਵਣੁ ਤੇ ਨੀਰ ਸਰ ਅਵਰ ਅਨਲ ਅਨਾਦਿ ਕੀਅਉ॥**

ਜਿਸਨੇ ਧਰਤੀ ਤੇ ਅਕਾਸ ਅਤੇ ਹਵਾ ਨੂੰ ਧਾਰਿਆ ਹੈ, ਅਤੇ ਪਾਣੀ ਦਾ ਸਮੁੰਦਰ ਅਤੇ ਅੱਗ ਤੇ ਅੰਨ ਆਦਿਕ (ਪੈਦਾ) ਕੀਤੇ ਹਨ।

**ਸਸਿ ਰਿਖਿ ਨਿਸਿ ਸੂਰ ਦਿਨਿ**
**ਸੈਲ ਤਰੂਅ ਫਲ ਫੁਲ ਦੀਅਉ॥**

ਰਾਤ ਵਿਚ ਚੰਦ੍ਰਮਾਂ ਤੇ {ਰਿਖਿ} ਤਾਰੇ ਅਤੇ ਦਿਨ ਵਿਚ ਸੂਰਜ (ਬਨਾਯਾ ਹੈ) ਅਤੇ ਪਹਾੜ ਤੇ ਦਰਖਤ (ਪੈਦਾ ਕਰਕੇ ਉਨ੍ਹਾਂ ਨਾਲ) ਫਲ ਫੁਲ (ਲਗਾ) ਦਿਤੇ ਹਨ।

**ਸੁਰਿ ਨਰ ਸਪਤ ਸਮੁਦ੍ਰ ਕਿਅ ਧਾਰਿਓ ਤ੍ਰਿਭਵਣ ਜਾਸੁ ॥**

ਜਿਸ ਨੇ ਦੇਵਤੇ, ਮਨੁੱਖ ਤੇ ਸੱਤਾਂ ਸਮੁੰਦਰਾਂ ਨੂੰ ਬਨਾਇਆ ਹੈ, ਤੇ ਤਿੰਨਾਂ ਲੋਕਾਂ ਨੂੰ ਟਿਕਾਇਆ ਹੈ।

**ਸੋਈ ਏਕੁ ਨਾਮੁ ਹਰਿ ਨਾਮੁ ਸਤਿ**
**ਪਾਇਓ ਗੁਰ ਅਮਰ ਪ੍ਰਗਾਸੁ॥ ੧ ॥ ੫ ॥**

(ਇਹ) {ਨਾਮੁ} ਪ੍ਰਸਿੱਧ (ਹੈ, ਕਿ ਤੁਸਾਂ) ਉਸੇ ਇਕ ਹਰੀ ਦਾ ਨਾਮ ਸਤਿਗੁਰ ਅਮਰ {ਪ੍ਰਗਾਸੁ} ਦੇਵ (ਜੀ ਤੋਂ) ਪਾਯਾ ਹੈ ॥੧॥੫॥

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**

(ਉਹ) ਕੱਚ ਤੋਂ ਸੋਨਾ ਹੋ ਗਿਆ ਹੈ, (ਜਿਸਨੇ) ਗੁਰ ਸ਼ਬਦ ਨੂੰ ਕੰਨਾਂ ਨਾਲ ਸੁਣਿਆ ਹੈ।

**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**

(ਉਸ ਲਈ) ਜ਼ਹਿਰ ਤੋਂ ਅਮ੍ਰਿਤ ਹੋ ਗਿਆ ਹੈ, (ਜਿਸ ਨੇ) ਮੂੰਹ ਕਰਕੇ ਸਤਿਗੁਰੂ (ਦਾ ਦਿਤਾ) ਨਾਮ ਜਪਿਆ ਹੈ।

**ਲੋਹਉ ਹੋਯਉ ਲਾਲੁ ਨਦਰਿ ਸਤਿਗੁਰ ਜਦਿ ਧਾਰੈ ॥**

{ਜਦਿ} ਜਿਸ ਉਤੇ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ, (ਉਹ) ਲੋਹੇ ਤੋਂ {ਲਾਲੁ} ਹੋ ਗਿਆ ਹੈ।

**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**

(ਜਿਸਨੇ) ਗੁਰਾਂ ਦੇ ਗਿਆਨ ਦਾ ਵਿਚਾਰ ਕਿਹਾ ਹੈ, (ਉਸਨੂੰ ਗੁਰੂ ਨੇ) ਪੱਥਰ ਤੋਂ ਮਾਣਕ ਕਰ ਦਿਤਾ ਹੈ।

**ਕਾਠਹੁ ਸ੍ਰੀ ਖੰਡ ਸਤਿਗੁਰਿ ਕੀਅਉ**
**ਦੁਖ ਦਰਿਦ੍ਰ ਤਿਨਕੇ ਗਇਅ ॥**

ਸਤਿਗੁਰੂ ਨੇ (ਜਿਨ੍ਹਾਂ ਨੂੰ) ਕਾਠ ਤੋਂ {ਸ੍ਰੀ ਖੰਡ} ਚੰਦਨ ਕਰ ਦਿਤਾ ਹੈ, ਉਨ੍ਹਾਂ ਦੇ ਦੁਖ ਦਲਿਦ੍ਰ ਮਿਟ ਗਏ ਹਨ।

**ਸਤਿਗੁਰੂ ਚਰਨ ਜਿਨ ਪਰਸਿਆ ਸੇ ਪਸੁ ਪਰੇਤ**
**ਸੁਰਿ ਨਰ ਭਇਅ ॥ ੨ ॥ ੬ ॥**

ਜਿਨ੍ਹਾਂ ਨੇ ਸਤਿਗੁਰੂ ਦੇ ਚਰਨਾਂ ਨੂੰ ਪਰਸਿਆ ਹੈ, ਉਹ ਪਸ਼ੂ, ਪ੍ਰੇਤ ਤੇ ਮਨੁਖ ਦੇਵਤੇ ਹੋ ਗਏ ਹਨ ॥ ੨ ॥ ੬ ॥

**ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁਦਿਜਇ ॥**

ਜਿਸਦੇ {ਵਲਿ} ਪੱਖ ਵਿਚ ਗੁਰੂ ਹੋਇਆ ਹੈ, (ਉਸ ਨੂੰ) ਧਨ ਕੀ ਹੰਕਾਰ ਦੇ ਸਕਦਾ ਹੈ ?

**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿ ਜਇ ॥**

ਜਿਸਦੇ ਪੱਖ ਵਿਚ ਗੁਰੂ ਹੋਇਆ ਹੈ, ਲੱਖਾਂ ਬਾਹਾਂ (ਵਾਲੇ ਦੁਸ਼ਮਨ

ਭੀ ਉਸਦਾ) ਕੀ (ਵਿਗਾੜ) ਕਰ ਸਕਦੇ ਹਨ ?

**ਜਾਮਿ ਗੁਰੂ ਹੋਇ ਵਲਿ ਗਿਆਨ**
**ਅਰੁ ਧਿਆਨ ਅਨਨ ਪਰਿ ॥**

ਜਿਸਦੇ ਪੱਖ ਵਿਚ ਗੁਰੂ ਹੋਇਆ ਹੈ, (ਉਹ) ਗਿਆਨ ਤੇ ਧਿਆਨ ਉਪਰ ਅਨਿੰਨ (ਤਤਪਰ) ਰਹਿੰਦਾ ਹੈ।

**ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥**

ਜਿਸਦੇ ਪੱਖ ਵਿਚ ਗੁਰੂ ਹੋਇਆ ਹੈ, ਉਹ (ਸਾਧ ਸੰਗਤ ਰੂਪ) ਸਚੇ ਘਰ ਵਿਚ (ਜਾਕੇ) ਸਬਦ ਸਾਖੀ (ਸੁਣਦਾ ਹੈ)।

**ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥**

'ਦਾਸ' ਭੱਟ ਬੇਨਤੀ ਕਹਿੰਦਾ ਹੈ–(ਕਿ) ਜੋ ਦਿਨੇ ਰਾਤੀਂ ਗੁਰੂ ਗੁਰੂ ਜਪਦਾ ਹੈ। (ਅਤੇ):–

**ਜੋ ਗੁਰੂ ਨਾਮੁ ਰਿਦ ਮਹਿ ਧਰੈ**
**ਸੋ ਜਨਮ ਮਰਣ ਦੁਹਥੇ ਰਹੈ ॥ ੩ ॥੭॥**

ਜੋ (ਪੁਰਸ਼) ਗੁਰੂ (ਦੇ ਬਖਸ਼ੇ ਹੋਏ) ਨਾਮ ਨੂੰ ਹਿਰਦੇ ਵਿਚ ਧਰਦਾ ਹੈ, ਉਹ (ਪੁਰਸ਼) ਜਨਮ ਮਰਣ ਰੂਪ ਦੋਹਾਂ (ਦੁਖਾਂ ਤੋਂ) ਰਹਿਤ ਹੋ ਜਾਂਦਾ ਹੈ ॥ ੩ ॥ ੭ ॥

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**

ਗੁਰੂ ਤੋਂ ਬਿਨਾਂ ਘੋਰ ਅੰਧੇਰਾ ਹੈ, ਗੁਰੂ ਤੋਂ ਬਿਨਾਂ (ਜੀਵਨ ਨੂੰ ਕੋਈ) ਸਮਝ ਨਹੀਂ ਆਉਂਦੀ।

**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**

ਗੁਰੂ ਤੋਂ ਬਿਨਾਂ (ਕੋਈ) ਸੁਰਤ {ਸਿਧਿ} ਪ੍ਰਾਪਤ ਨਹੀਂ ਹੁੰਦੀ ਹੈ,

ਅਤੇ ਗੁਰੂ ਤੋਂ ਬਿਨਾਂ ਮੁਕਤੀ ਭੀ ਨਹੀਂ ਪਾਂਦਾ ਹੈ ।

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**

(ਏਹੋ) ਸਚਾ ਵੀਚਾਰ (ਹੈ, ਕਿ) ਗੁਰੂ (ਨੂੰ ਧਾਰਨ) ਕਰ, ਹੇ ਮੇਰੇ ਮਨ ! ਗੁਰੂ (ਦੇ ਉਪਦੇਸ਼ ਦਾ ਵੀਚਾਰ) ਕਰ ।

**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**

{ਸਬਦ ਸਪੁੰਨ} ਬ੍ਰਹਮ ਸ੍ਰੋਤ੍ਰੀ ਤੇ ਬ੍ਰਹਮ ਨੇਸਟੀ, ਬ੍ਰਹਮ ਵਕਤਾ ਤੇ ਬ੍ਰਹਮ ਦਰਸੀ ਨੂੰ ਗੁਰੂ (ਧਾਰਨ) ਕਰ, (ਓਹੀ) ਤੇਰੇ ਸਾਰੇ ਪਾਪਾਂ ਨੂੰ ਕਟੇਗਾ ।

**ਗੁਰੁ ਨਯਣਿ ਬਯਣਿ ਗੁਰੁ ਗੁਰੁ**
**ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥**

ਅੱਖਾਂ ਨਾਲ ਗੁਰੂ (ਦਾ ਦਰਸ਼ਨ) ਕਰੋ, ਬਚਨਾਂ ਨਾਲ ਗੁਰੂ (ਦਾ ਜਸ) ਕਰੋ, ਕਿਉਂਕਿ 'ਨਲਜ' ਕਵਿ ਕਹਿੰਦਾ ਹੈ, ਗੁਰੂ (ਹੀ ਸਭ ਤੋਂ) {ਗੁਰੁ} ਵਡਾ ਤੇ ਸਤ ਸਰੂਪ ਹੈ ।

**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ**
**ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥**

ਜਿਨ੍ਹਾਂ ਨੇ ਗੁਰੂ (ਦਾ ਦਰਸ਼ਨ) ਨਹੀਂ ਡਿਠਾ ਹੈ, ਅਤੇ ਨਾਂ ਹੀ (ਗੁਰੂ ਨੂੰ ਧਾਰਨ) ਕੀਤਾ ਹੈ, ਸੰਸਾਰ ਵਿਚ ਉਨ੍ਹਾਂ (ਦਾ ਔਣਾ ਹੀ) ਵਿਅਰਥ ਹੈ ॥ ੪ ॥ ੮ ॥

**ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥**

ਹੇ ਮੇਰੇ ਮਨ ! ਤਿੰਨੇ ਵੇਲੇ ਗੁਰੂ ਗੁਰੂ ਹੀ ਕਰਦਾ ਰਹੁ ।

**ਤਾਰਣ ਤਰਣ ਸਮ੍ਰਥੁ ਕਲਜੁਗਿ**

ਸੁਨਤ ਸਮਾਧਿ ਸਬਦ ਜਿਸੁ ਕੇਰੇ ॥

(ਜੋ) ਕਲਜੁਗ (ਰੂਪ ਸਮੁੰਦਰ ਤੋਂ) ਤਾਰਣ ਲਈ ਸਮਰਥ ਜਹਾਜ਼ ਹੈ, ਅਤੇ ਜਿਸਦੇ ਸ਼ਬਦ ਨੂੰ ਸੁਣਦਿਆਂ ਹੀ ਸਮਾਧੀ (ਲਗ ਜਾਂਦੀ ਹੈ)।

ਫੁਨਿ ਦੁਖਨਿ ਨਾਸੁ ਸੁਖ ਦਾਯਕੁ ਸੂਰਉ
ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥

ਅਤੇ ਦੁਖਾਂ ਦੇ ਨਾਸ ਕਰਨ ਵਾਲਾ ਸੁਖ ਦਾਤਾ ਸੂਰਮਾ ਹੈ, ਜੋ (ਉਸਦਾ) ਧਿਆਨ ਧਰਦਾ ਹੈ, ਉਸਦੇ ਨੇੜੇ ਵਸਦਾ ਹੈ।

ਪੂਰਉ ਪੁਰਖੁ ਰਿਦੈ ਹਰਿ ਸਿਮਰਤ
ਮੁਖੁ ਦੇਖਤ ਅਘ ਜਾਹਿ ਪਰੇਰੇ ॥

(ਜੋ) ਹਿਰਦੇ ਵਿਚ ਪੂਰਨ ਪੁਰਖ ਹਰੀ ਨੂੰ ਸਿਮਰਦੇ ਹਨ, (ਉਨ੍ਹਾਂ ਦਾ) ਮੁਖ ਵੇਖਦਿਆਂ ਹੀ ਪਾਪ ਪਰੇ ਹਟ ਜਾਂਦੇ ਹਨ।

ਜਉ ਹਰਿ ਬੁਧਿ ਰਿਧਿ ਸਿਧਿ ਚਾਹਤ
ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥ ੫ ॥ ੯ ॥

ਹੇ ਮੇਰੇ ਮਨ ! ਜੇ (ਤੂੰ) {ਹਰਿ ਬੁਧਿ} ਗਿਆਨ ਬੁਧੀ ਤੇ ਰਿਧੀ ਸਿਧੀ ਚਾਹੁੰਦਾ ਹੈਂ, (ਤਾਂ ਹਰ ਵੇਲੇ) ਗੁਰੂ, ਗੁਰੂ, ਗੁਰੂ ਕਰਦਾ ਰਹੁ।੫।੯।

ਗੁਰੂ ਮੁਖੁ ਦੇਖਿ ਗੁਰੂ ਸੁਖੁ ਪਾਯੋ ॥

ਗੁਰੂ ਦੇ ਮੁਖ ਨੂੰ ਦੇਖਕੇ {ਗੁਰੂ} ਵੱਡਾ ਸੁਖ ਪਾਯਾ ਹੈ।

ਹੁਤੀ ਜੁ ਪਿਆਸ ਪਿਊਸ ਪਿਵੰਨ ਕੀ
ਬੰਛਤ ਸਿਧਿ ਕਉ ਬਿਧਿ ਮਿਲਾਯਉ ॥

ਜੋ {ਪਿਊਸ} ਅੰਮ੍ਰਿਤ ਦੇ ਪੀਣ ਦੀ ਪਿਆਸ ਹੁੰਦੀ ਸੀ, (ਉਸ)

{ਬੰਛਤ} ਚਾਹਣਾ ਨੂੰ {ਸਿਧਿ} ਪੂਰੀ ਕਰਨ ਲਈ ਬਿਧਾਤਾ ਨੇ (ਗੁਰੂ ਨਾਲ) ਮਿਲਾ ਦਿੱਤਾ ਹੈ।

**ਪੂਰਨ ਭੌ ਮਨ ਠਉਰ ਬਸੋ ਰਸ ਬਾਸਨ ਸਿਉ**
**ਜੁ ਦਹੰ ਦਿਸਿ ਧਾਯਉ ॥**

ਜੋ ਰਸਾਂ ਦੀ ਵਾਸ਼ਨਾ ਨਾਲ (ਲਗਕੇ) ਦਸੋ ਦਿਸ਼ਾਂ ਵਿਚ ਭੱਜਾ ਫਿਰਦਾ ਸੀ, (ਉਹ) ਮਨ (ਹੁਣ) {ਪੂਰਨ ਭੌ} ਤ੍ਰਿਪਤ ਹੋਕੇ ਟਿਕਾਨੇ ਵਿਚ ਵਸ ਗਿਆ ਹੈ।

**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ**
**ਜਲੵਨ ਤੀਰਿ ਬਿਪਾਸ ਬਨਾਯਉ ॥**

'ਜਲਨ' (ਭੱਟ ਕਹਿੰਦਾ ਹੈ) ਬਿਆਸਾ ਦੇ ਕੰਢੇ ਉਤੇ (ਗੁਰੂ ਜੀ ਨੇ) {ਗੋਬਿੰਦ ਪੁਰੀ} ਬੈਕੁੰਠ ਦੇ ਸਮਾਨ ਹੀ ਗੋਇੰਦਵਾਲ (ਨਗਰ) ਵਸਾਯਾ ਹੈ

**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ**
**ਗੁਰੂ ਸੁਖੁ ਪਾਯਉ ॥ ੬ ॥ ੧੦ ॥**

(ਕਈ) ਵਰ੍ਹਿਆਂ ਦਾ (ਲਗਾ ਹੋਯਾ ਅਗਿਆਨ ਰੂਪ) ਦੁਖ (ਹੁਣ) ਦੂਰ (ਚਲਾ ਗਿਆ ਹੈ, (ਕਿਉਂਕਿ) ਗੁਰੂ ਦਾ ਮੁਖ ਵੇਖਦਿਆਂ ਹੀ {ਗੁਰੂ ਸੁਖੁ} ਆਤਮ ਸੁਖ ਨੂੰ ਪਾ ਲਿਆ ਹੈ ॥ ੬ ॥ ੧੦ ॥

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥**

(ਸਭਨੀ ਗੱਲੀਂ) ਸਮਰਥ ਗੁਰੂ (ਨੇ ਮੇਰੇ) ਸਿਰ ਉਤੇ ਹਥ ਧਰਿਆ ਹੈ।

**ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ ॥**
**ਜਿਸੁ ਦੇਖਿ ਚਰੰਨ ਅਘੰਨ ਹਰਿਉ ॥**

(ਉਸ) ਗੁਰੂ ਨੇ ਕ੍ਰਿਪਾ ਕੀਤੀ ਹੈ, ਅਤੇ ਹਰਿ ਨਾਮ ਦਿਤਾ ਹੈ, ਜਿਸਦੇ ਚਰਨ ਵੇਖਦਿਆਂ ਹੀ ਪਾਪ ਨਾਸ ਹੋ ਗਏ ਹਨ।

**ਨਿਸਿ ਬਾਸੁਰ ਏਕ ਸਮਾਨ ਧਿਆਨ**
**ਸੁ ਨਾਮ ਸੁਨੇ ਸੁਤੁ ਭਾਨ ਡਰਉ ॥**

(ਜਿਨ੍ਹਾਂ ਦਾ) ਦਿਨੇ ਰਾਤੀ ਇਕ ਸਮਾਨ (ਬ੍ਰਹਮ ਸਰੂਪ ਵਿਚ) ਧਿਆਨ (ਲੱਗਾ ਰਹਿੰਦਾ ਹੈ, ਉਨ੍ਹਾਂ ਦਾ ਨਾਮ ਸੁਣਕੇ {ਸੁਤੁ ਭਾਨ} ਜਮ ਰਾਜਾ ਭੀ ਡਰਦਾ ਹੈ।

**ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ**
**ਪਾਰਸੁ ਭੇਟਿ ਪਰਸੁ ਕਰਉ ॥**

'ਦਾਸ' (ਭੱਟ) ਕਹਿੰਦਾ ਹੈ, (ਮੈਨੂੰ) ਉਸ 'ਜਗਤ ਗੁਰੂ' ਦੀ ਆਸ ਹੈ, (ਜਿਸਨੂੰ ਗੁਰੂ ਅਮਰਦਾਸ ਰੂਪ) ਪਾਰਸ ਨੇ ਮਿਲ ਕਰਕੇ ਪਾਰਸ ਕਰ ਦਿੱਤਾ ਹੈ।

**ਰਾਮਦਾਸੁ ਗੁਰੂ ਹਰਿ ਸਤਿ ਕੀਯਉ**
**ਸਮਰਥ ਗੁਰੂ ਸਿਰਿ ਹਥੁ ਧਰੵਉ ॥ ੭ ॥ ੧੧ ॥**

ਹਰੀ (ਰੂਪ) ਸਮਰਥ ਗੁਰੂ (ਅਮਰ ਦਾਸ ਨੇ ਜਿਸ ਦੇ) ਸਿਰ ਉਤੇ ਹਥ ਧਰਿਆ ਹੈ, (ਉਸ ਨੂੰ) ਸਤਿਗੁਰੂ ਰਾਮਦਾਸ ਕਰ ਦਿੱਤਾ ਹੈ।੭।੧੧।

**ਅਬ ਰਾਖਹੁ ਦਾਸ ਭਾਟ ਕੀ ਲਾਜ ॥**

(ਮੈਂ) 'ਦਾਸ' ਭੱਟ ਦੀ ਲਾਜ (ਹੁਣ ਇਸ ਤਰ੍ਹਾਂ) ਰੱਖ ਲਵੋ।

**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ**
**ਹਰਨਾਖਸ ਫਾਰੇ ਕਰ ਆਜ ॥**

ਜਿਸਤਰ੍ਹਾਂ ਭਗਤ ਪ੍ਰਹਿਲਾਦ ਦੀ (ਲਾਜ) ਰਖੀ ਸੀ, ਅਤੇ ਹਰਨਾ-ਖਸ (ਦੇ ਢਿੱਡ ਨੂੰ) {ਕਰ* ਆਜ} ਹੱਥ ਦੇ ਨੌਹਾਂ ਨਾਲ ਫਾੜ ਦਿਤਾ ਸੀ।

**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ**
**ਛੀਨਤ ਬਸਤ੍ਰ ਦੀਨ ਬਹੁ ਸਾਜ ॥**

ਹੇ ਪ੍ਰਭੂ ਜੀ। ਅਤੇ (ਜਿਵੇਂ) {ਹਰਿ} ਕ੍ਰਿਸ਼ਨ ਜੀ ਨੇ ਦ੍ਰੋਪਦੀ ਦੀ ਲਾਜ ਰਖੀ ਸੀ, (ਜਦੋਂ ਦੁਹਸਾਸ਼ਨ ਉਸ ਦੇ ਕਪੜੇ {ਛੀਨਤ} ਉਤਾਰਦਾ ਸੀ, (ਉਸ ਵੇਲੇ) ਬਹੁਤੇ (ਕਪੜੇ) ਬਣਾ ਦਿਤੇ ਸਨ।

**ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ॥**

(ਜਿਵੇਂ) ਸੁਦਾਮੇ ਨੂੰ ਬਿਪਤਾ ਤੋਂ ਰਖਿਆ ਸੀ, (ਅਤੇ ਜੋ ਤੋਤੇ ਨੂੰ) ਪੜ੍ਹਾਣ ਵਾਲੀ ਗਨਿਕਾ ਸੀ, (ਜਿਵੇਂ) ਉਸਦੇ ਕੰਮ ਪੂਰੇ (ਕੀਤੇ ਸਨ)।

**ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ**
**ਰਾਖਹੁ ਦਾਸ ਭਾਟ ਕੀ ਲਾਜ॥ ੯ ॥ ੧੨॥**

ਹੇ ਸ੍ਰੀ ਸਤਿਗੁਰੂ (ਜੀ! ਤਿਵੇ ਹੀ) ਪ੍ਰਸੰਨ ਹੋਕੇ (ਇਸ) ਕਲਜੁਗ (ਵਿਚ) 'ਦਾਸ' ਭੱਟ ਦੀ ਲਾਜ ਰੱਖ ਲਵੇ ॥ ੯ ॥ ੧੨ ॥

**ਝੋਲਨਾ†॥ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥**

ਹੇ ਪ੍ਰਾਣੀਓ! ਮਨ ਬਾਣੀ ਸਰੀਰ ਕਰਕੇ ਗੁਰੂ ਗੁਰੂ ਜਪੋ।

---

*ਸੰਸਕ੍ਰਿਤ, ਕਰਾਯੁਧ = ਹੱਥ ਦੇ ਨੌਂਹ।

†ਇਹ ਵਿਖਮ ਪਦ 'ਝੂਲਨਾ' ਹੈ, ਇਸ ਝੂਲਨੇ ਛੰਦ ਦੇ ਕਈ ਭੇਦ ਹੁੰਦੇ ਹਨ। ਪਰ ਇਸ ਦੇ ਪੰਜ ਪਦਾਂ ਵਿਚ ੨੧-੪੧-੪੬-੧੪ ਅਤੇ ੪੧ ਕ੍ਰਮ ਨਾਲ ਮਾਤ੍ਰਾਂ ਹਨ।

ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੁ
ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹਿ ॥

(ਜੋ) ਹਰਿ ਹਰਿ ਨੂੰ ਜਪਦੇ ਹਨ, (ਸਿਖਾਂ ਨੂੰ) ਨੌ ਨਿਧਾਂ ਅਰਪਦੇ ਹਨ, ਅਤੇ ਰਾਤ ਦਿਨ ਸਬਦ ਦਾ ਰਸ ਲੈਂਦੇ ਹਨ, (ਉਨ੍ਹਾਂ ਗੁਰਾਂ ਨੂੰ) ਸੱਤ ਸਰੂਪ ਕਰਕੇ ਜਾਣੋ।

ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ
ਅੰਨ ਮਾਰਗ ਤਜਹੁ ਭਜਹੁ ਹਰਿ ਗ੍ਯਾਨੀਅਹੁ ॥

ਅਤੇ ਪ੍ਰੇਮ ਤੋਂ ਅਨੰਦ ਪਾਈਦਾ ਹੈ, (ਉਸ) ਸਤਿਗੁਰੂ ਨੂੰ ਧਿਆਉਣਾ ਯੋਗ ਹੈ, ਤਾਂਤੇ ਹੇ ਗਿਆਨੀ ਪੁਰਸ਼ੋ! ਹੋਰ ਰਾਹ ਨੂੰ ਛੱਡੋ, ਅਤੇ ਹਰਿ (ਨਾਮ ਨੂੰ) ਜਪੋ।

ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ
ਜਨਮੁ ਕੁਲ ਉਧਰਹੁ ਦ੍ਵਾਰਿ ਹਰਿ ਮਾਨੀਅਹੁ ॥

ਗੁਰ ਉਪਦੇਸ਼ ਨੂੰ ਹਿਰਦੇ ਵਿਚ ਧਾਰੋ, ਅਤੇ {ਪੰਚ ਭੂ} ਮਨ ਨੂੰ ਵਸ ਕਰੋ, (ਤਾਂ) ਕੁਲ (ਸਮੇਤ) ਜਨਮ ਨੂੰ ਉਧਾਰ ਲਓਗੇ ਅਤੇ ਹਰੀ ਦੇ ਦ੍ਵਾਰ ਵਿਚ ਮਾਨ ਪਾਓਗੇ।

ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ
ਗੁਰੂ ਗੁਰੁ ਗੁਰੂ ਗੁਰੁ ਜਪੁ ਪ੍ਰਾਨੀਅਹੁ ॥ ੧॥੧੩॥

ਹੇ ਪ੍ਰਾਣੀਓ! ਜੇ ਤੁਸੀ ਲੋਕ ਪ੍ਰਲੋਕ ਦੇ ਸਾਰੇ ਸੁਖ ਚਾਹੁੰਦੇ ਹੋ, ਤਾਂ ਮਨ ਬਾਣੀ ਸਰੀਰ ਕਰਕੇ ਗੁਰੂ ਗੁਰੂ ਜਪੋ॥ ੧ ॥ ੧੩ ॥

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ ॥

ਮਨ ਬਾਣੀ ਤੇ ਸਰੀਰ ਦੇ {ਸਤਿ} ਨਿਸ਼ਚੇ ਕਰਕੇ ਗੁਰੂ ਗੁਰੂ ਜਪਿਆ ਕਰੋ।

**ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ੍ਯਾਨ**
**ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥**

(ਜੋ) ਅਗੰਮ ਗੁਣਾਂ ਦਾ ਨਿਧਾਨ ਹਰੀ (ਹੈ, ਉਸਦਾ ਰੂਪ) ਜਾਣਕੇ ਮਨ ਵਿਚ ਗੁਰੂ ਦਾ ਧਿਆਨ ਧਰੋ, ਅਤੇ ਰਾਤ ਦਿਨ ਗੁਰੂ ਦੇ ਬਚਨਾਂ ਨੂੰ ਹਿਰਦੇ ਵਿਚ ਧਾਰਨ ਕਰੋ।

**ਫੁਨਿ ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ**
**ਸੰਤ ਗੁਰ ਸਿਖ ਤਰਹੁ ਨਾਮ ਸਚ ਰੰਗ ਸਰਿ ॥**

ਅਤੇ ਹੇ ਗੁਰ ਸਿਖੋ! (ਜੋ) ਸਚ ਨਾਮ (ਰੂਪ) ਨਿਰਮਲ ਜਲ ਦਾ ਅਥਾਹ ਸਰੋਵਰ {ਸੰਤ} ਗੁਰੂ ਹੈ, {ਰੰਗ} ਪ੍ਰੇਮ (ਕਰਕੇ ਉਸ ਵਿਚ) ਇਸ਼ਨਾਨ ਕਰੋ, (ਤਾਂ ਸੰਸਾਰ ਸਮੁੰਦਰ ਤੋਂ) ਤਰੋਗੇ।

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ**
**ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜੁ ਭਗਤਿ ਹਰਿ ॥**

(ਜੋ) ਸਦਾ ਹੀ ਨਿਰਵੈਰ ਤੇ ਨਿਰੰਕਾਰ ਹਰੀ ਨੂੰ ਜਪਦੇ ਹਨ, (ਉਸ) ਗੁਰੂ ਦੇ ਉਪਦੇਸ਼ ਦੇ ਰਸ ਕਰਕੇ (ਜੋ) ਪ੍ਰੇਮਾ ਭਗਤੀ ਦ੍ਰਿੜ ਕਰਦੇ ਹਨ, (ਉਹ) ਨਿਰਭਉ (ਹੁੰਦੇ ਹਨ)।

**ਮੁਗਧ ਮਨ ਭ੍ਰਮੁ ਤਜਹੁ ਨਾਮੁ ਗੁਰਮੁਖਿ ਭਜਹੁ**
**ਗੁਰੂ ਗੁਰੁ ਗੁਰੂ ਗੁਰੁ ਗੁਰੂ ਸਤਿ ਕਰਿ ॥ ੨ ॥ ੧੪ ॥**

ਹੇ ਮੂਰਖ ਮਨ! ਭਰਮ ਨੂੰ ਛੱਡ ਦੇਹੁ, ਸਤਿਗੁਰਾਂ ਦੇ (ਦਿੱਤੇ ਹੋਏ) ਨਾਮ ਨੂੰ ਸਿਮਰਦਾ ਰਹੁ, ਅਤੇ ਮਨ, ਬਾਣੀ, ਸਰੀਰ ਦੇ ਨਿਸਚੇ ਕਰਕੇ

ਗੁਰੂ ਗੁਰੂ ਜਪ ॥ ੨ ॥ ੧੪ ॥

ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥

ਮਨ ਬਾਣੀ ਸਰੀਰ ਕਰਕੇ ਗੁਰੂ ਦੀ ਭਗਤੀ ਕਰੋ, (ਕਿਉਂਕਿ) ਗੁਰੂ (ਦੀ ਕ੍ਰਿਪਾ ਨਾਲ ਹੀ) ਹਰੀ ਨੂੰ ਪਾਈਦਾ ਹੈ।

ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮ
ਨਗ ਹੀਰ ਮਣਿ ਮਿਲਤ ਲਿਵ ਲਾਈਐ ॥

ਗੁਰੂ ਗਹਿਰ ਤੇ ਗੰਭੀਰ ਸਮੁੰਦਰ ਹਨ, (ਉਨ੍ਹਾਂ ਨਾਲ) ਲਿਵ ਲਾਈਏ, (ਤਾਂ) ਹਰਿ ਨਾਮ ਰੂਪ ਬੇਅੰਤ ਹੀ ਮਣੀਆਂ, ਹੀਰੇ ਤੇ ਨੱਗ ਮਿਲਦੇ ਹਨ।

ਫੁਨਿ ਗੁਰੂ ਪਰਮਲ ਸਰਸ ਕਰਤ ਕੰਚਨੁ ਪਰਸ
ਮੈਲੁ ਦੁਰਮਤਿ ਹਿਰਤ ਸਬਦਿ ਗੁਰੁ ਧੵਾਈਐ ॥

ਫਿਰ ਗੁਰੂ (ਪਾਰਸ ਤੇ) ਚੰਦਨ ਦੇ ਸਦਰਸ ਹਨ, (ਜੋ) ਸਪਰਸ (ਕਰਦੇ ਹੀ ਲੋਹੇ ਤੋਂ) ਸੋਨਾਂ (ਤੇ ਕਾਠ ਤੋਂ ਚੰਦਨ) ਕਰ ਦੇਂਦੇ ਹਨ, (ਉਨ੍ਹਾਂ) ਗੁਰਾਂ ਦੇ ਸ਼ਬਦ ਦੇ ਧਿਆਉਣ ਵਾਲੇ ਹੋਈਏ, ਤਾਂ ਕੁਮਤੀ (ਰੂਪ) ਮੈਲ {ਹਿਰਤ} ਨਾਸ ਹੋ ਜਾਂਦੀ ਹੈ।

ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ
ਗੵਾਨ ਗੁਰ ਬਿਮਲ ਸਰ ਸੰਤ ਸਿਖ ਨਾਈਐ ॥

ਜਿਸ (ਗੁਰੂ ਰਾਮਦਾਸ ਜੀ ਦੇ) ਦਰਬਾਰ [ਹਰਿ ਮੰਦਰ ਜੀ] ਵਿਚ ਸਦਾ ਅੰਮ੍ਰਿਤ ਦਾ ਪ੍ਰਵਾਹ ਚਲ ਰਿਹਾ ਹੈ, (ਉਸ ਗੁਰੂ ਰੂਪ) ਸਰੋਵਰ (ਦੇ ਉਪਦੇਸ਼ ਰੂਪ) ਨਿਰਮਲ (ਜਲ ਵਿਚ) ਨ੍ਹਾਈਏ, ਤਾਂ ਸਿਖ ਤੇ ਸੰਤ (ਹੋ ਜਾਈਦਾ ਹੈ)।

**ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ ॥**

**ਗੁਰੂ ਗੁਰੁ ਗੁਰੁ ਕਰਹੁ ਗੁਰੂ ਹਰਿ ਪਾਈਐ ॥ ੩ ॥ ੧੫ ॥**

ਨਿਰਬਾਨ ਹਰੀ ਦਾ ਨਾਮ ਖਜ਼ਾਨਾ ਗੁਰਾਂ (ਦੇ ਰਾਹੀਂ) ਹਿਰਦੇ ਵਿਚ ਧਰੋ, ਅਤੇ ਮਨ ਬਾਣੀ ਸਰੀਰ ਕਰਕੇ ਗੁਰੂ (ਦੀ ਭਗਤੀ) ਕਰੋ, (ਤਾਂ ਹੀ) ਹਰੀ ਨੂੰ ਪਾਈਦਾ ਹੈ ॥ ੩ ॥ ੧੫ ॥

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਮੰਨ ਰੇ ॥**

ਹੇ ਮਨ ! ਮਨ ਬਾਣੀ ਸਰੀਰ ਕਰਕੇ ਗੁਰੂ ਗੁਰੂ ਜਪੁ

**ਜਾਕੀ ਸੇਵ ਸਿਵ ਸਾਧਿਕ ਗੁਰ ਅਸੁਰ ਗਣ ਤਰਹਿ**

**ਤੇਤੀਸ ਗੁਰ ਬਚਨ ਸੁਣਿ ਕੰਨ ਰੇ ॥**

ਹੇ ਮਨ ! ਜਿਸਦੀ ਸੇਵਾ (ਕਰਕੇ) ਸ਼ਿਵਜੀ, ਸਿਧ, ਸਾਧਿਕ, ਤੇਤੀ ਕ੍ਰੋੜ ਦੇਵਤੇ, ਦੈਂਤ (ਆਦਿਕ) {ਗਣ} ਸਾਰੇ ਹੀ ਤਰੇ ਹਨ, (ਉਸ) ਗੁਰੂ ਦੇ ਬਚਨ ਕੰਨ ਦੇਕੇ ਸੁਣ ਲੈ।

**ਫੁਨਿ ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ**

**ਤਰਿਓ ਪ੍ਰਹਲਾਦੁ ਗੁਰ ਮਿਲਤ ਮੁਨਿ ਜੰਨ ਰੇ ॥**

ਹੇ ਮਨ ! ਫਿਰ ਉਹ ਪੁਰਸ਼ ਤਰਦੇ ਹਨ, ਜੋ ਸੰਤਾਂ, ਭਗਤਾਂ ਨਾਲ ਹਿਤ (ਕਰਕੇ) ਗੁਰੂ ਗੁਰੂ ਜਪਦੇ ਹਨ, (ਵੇਖ ! ਨਾਰਦ) ਮੁਨੀ ਗੁਰੂ ਮਿਲਿਆ ਸੀ, (ਤਾਂ ਹੀ) ਪ੍ਰਹਿਲਾਦ ਤਰਿਆ ਹੈ।

**ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰ ਮੁਖਹਿ ਤਰਹਿ**

**ਇਕ ਨਾਮ ਲਗਿ ਤਜਹੁ ਰਸ ਅੰਨ ਰੇ ॥**

ਗੁਰਾਂ ਦੇ ਰਾਹੀਂ ਹੀ ਨਾਰਦ ਵਰਗੇ (ਰਿਖੀ) ਤਰ ਗਏ ਹਨ, ਅਤੇ

ਸਨਕ ਵਰਗੇ (ਚਾਰੇ ਭਰਾ) ਤਰ ਗਏ ਹਨ, (ਤਾਂਤੇ) ਗੁਰਾਂ ਦੇ ਰਾਹੀਂ ਇਕ ਹਰਿ ਨਾਮ ਵਿਚ ਲੱਗਕੇ ਹੋਰ ਰਸ ਛੱਡ ਦਿਓ।

**ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ**
**ਗੁਰੂ ਗੁਰੂ ਗੁਰੁ ਗੁਰੁ ਗੁਰੂ ਜਪੁ ਮੰਨਰੇ ॥੪॥ ੧੬॥ ੨੯॥**

'ਦਾਸ' (ਭੱਟ) ਬੇਨਤੀ ਕਹਿੰਦਾ ਹੈ, (ਕਿ) ਗੁਰਾਂ ਦੇ ਰਾਹੀਂ ਹੀ ਨਾਮ {ਲਹੈ} ਲੱਭਦਾ ਹੈ, (ਤਾਂਤੇ) ਹੇ ਮਨ ! ਮਨ, ਬਾਣੀ, ਸਰੀਰ ਕਰਕੇ ਗੁਰੂ ਗੁਰੂ ਜਪ ਲੈ ॥ ੪ ॥ ੧੬ ॥

**ਸਿਰੀ ਗੁਰੂ ਸਾਹਿਬੁ ਸਭ ਊਪਰਿ ਕਰੀ ਕ੍ਰਿਪਾ**
**ਸਤਜੁਗਿ ਜਿਨਿ ਧ੍ਰੂ ਪਰਿ ॥**

ਸ੍ਰੀ ਗੁਰੂ ਸਾਹਿਬ ਜੀ ਸਭ ਦੇ ਸਿਰ ਤਾਜ (ਓਹੀ ਰੂਪ ਹਨ) ਜਿਸਨੇ ਸਤਜੁਗ ਵਿਚ ਧ੍ਰੂ ਉਤੇ ਕ੍ਰਿਪਾ ਕੀਤੀ ਸੀ।

**ਸ੍ਰੀ ਪ੍ਰਹਿਲਾਦ ਭਗਤ ਉਧਰੀਅੰ**
**ਹਸ੍ਤ ਕਮਲ ਮਾਥੇ ਪਰ ਧਰੀਅੰ ॥**

(ਫਿਰ) ਸ੍ਰੀ ਪ੍ਰਹਿਲਾਦ ਭਗਤ ਦੇ ਸਿਰ ਉਤੇ ਹਸਤ ਕਮਲ ਧਰਕੇ (ਉਸਦਾ) ਉਧਾਰ ਕੀਤਾ ਸੀ।

**ਅਲਖ ਰੂਪ ਜੀਅ ਲਖ੍ਯਾ ਨ ਜਾਈ ॥**
**ਸਾਧਿਕ ਸਿਧ ਸਗਲ ਸਰਣਾਈ ॥**

(ਗੁਰੂ) ਅਲੱਖ ਰੂਪ ਹੈ, ਜੀਵ ਤੋਂ ਜਾਣਿਆ ਨਹੀਂ ਜਾਂਦਾ, ਸਾਰੇ ਸਿਧ ਸਾਧਕ (ਉਸੇ ਦੀ) ਸ਼ਰਣੀ ਹਨ।

**ਗੁਰਕੇ ਬਚਨ ਸਤਿ ਜੀਅ ਧਾਰਹੁ ॥**

**ਮਾਣਸ ਜਨਮੁ ਦੇਹ ਨਿਸ੍ਤਾਰਹੁ॥**

(ਤਾਂਤੇ) ਗੁਰੂ ਦੇ ਉਪਦੇਸ਼ ਨੂੰ 'ਸੱਤ' (ਜਾਣਕੇ) ਹਿਰਦੇ ਵਿਚ ਧਾਰੋ, ਅਤੇ (ਇਸ) ਮਨੁਖ ਜਨਮ (ਨੂੰ ਪਾਕੇ) {ਦੇਹ} ਅਪਨੇ ਆਪ ਨੂੰ ਤਾਰ ਲਵੋ।

**ਗੁਰੂ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ॥**

ਗੁਰੂ ਜਹਾਜ਼ ਹੈ, ਗੁਰੂ ਹੀ ਮਲਾਹ ਹੈ, (ਅੱਜ ਤੀਕਰ) ਗੁਰੂ ਤੋਂ ਬਿਨਾਂ ਕੋਈ ਭੀ ਨਹੀਂ ਤਰਿਆ ਹੈ।

**ਗੁਰਪ੍ਰਸਾਦਿ ਪ੍ਰਭੁ ਪਾਈਐ ਗੁਰਬਿਨੁ ਮੁਕਤਿ ਨ ਹੋਇ॥**

ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਭੂ ਨੂੰ ਪਾਈਦਾ ਹੈ, ਗੁਰੂ ਤੋਂ ਬਿਨਾਂ ਮੁਕਤੀ ਨਹੀ ਹੁੰਦੀ ਹੈ।

**ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥**

(ਜਦ) ਗੁਰ ਨਾਨਕ (ਦੇਵ ਜੀ) {ਬਨਵਾਰੀ} ਨਿਰੰਕਾਰ ਦੇ ਕੋਲ ਜਾ ਵੱਸੇ ਸਨ।

**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥**

(ਤਾਂ) ਉਨ੍ਹਾਂ ਨੇ ਲਹਿਣੇ (ਵਿਚ ਆਪਨੀ) ਜੋਤ ਧਾਰੀ (ਸੀ, ਤੇ) ਜਗਤ ਵਿਚ (ਗੁਰ ਗੱਦੀ ਉਤੇ) ਥਾਪ ਦਿੱਤਾ ਸੀ।

**ਲਹਣੈ ਪੰਥੁ ਧਰਮ ਕਾ ਕੀਆ॥**

**ਅਮਰਦਾਸ ਭਲੇ ਕਉ ਦੀਆ॥**

ਸ੍ਰੀ ਲਹਿਣੇ (ਜੀ) ਨੇ (ਗੁਰੂ ਅੰਗਦ ਰੂਪ ਹੋਕੇ ਸਿਖ*) ਧਰਮ ਦਾ

---

*ਸ੍ਰੀ ਗੁਰੂ ਅੰਗਦ ਜੀ ਨੇ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ ਅਤੇ ਗੁਰ ਇਤਿਹਾਸ (ਜਨਮ ਸਾਖੀ) ਲਖਵਾਯਾ। ਇਹੋ ਹੀ ਧਰਮ ਦਾ ਰਾਹ ਬਨਾਇਆ ਹੈ।

ਰਾਹ ਬਨਾ ਦਿਤਾ, ਅਤੇ (ਗੁਰੂ) ਅਮਰ ਦਾਸ ਭੱਲੇ ਨੂੰ (ਗੁਰਤਾ ਦਾ ਤਖਤ ਦੇ) ਦਿਤਾ ਸੀ।

**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਉ ॥**
**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥**

ਉਨ੍ਹਾਂ ਨੇ ਸ੍ਰੀ ਰਾਮਦਾਸ ਸੋਢੀ ਨੂੰ (ਇਸ) ਅਚਲ (ਤਖਤ ਉਤੇ) ਥਾਪ ਦਿੱਤਾ ਹੈ, ਅਤੇ ਅਖੈ ਨਿਧੀ (ਰੂਪ) ਹਰੀ ਦਾ ਨਾਮ ਅਰਪ ਦਿੱਤਾ ਹੈ।

**ਅਪ੍ਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ**
**ਗੁਰ ਸੇਵਾ ਕਰਿ ਫਲੁ ਲਹੀਅੰ ॥**

ਅਖੈ ਨਿਧੀ ਰੂਪ ਹਰਿ ਨਾਮ (ਗੁਰਾਂ ਨੇ) ਅਰਪ ਦਿੱਤਾ ਹੈ, (ਪਰ) ਚੌਂਹ ਜੁਗਾਂ (ਵਿਚ ਪ੍ਰਸਿੱਧ ਹੈ, ਕਿ) ਗੁਰੂ ਦੀ ਸੇਵਾ ਕਰਕੇ ਹੀ ਫਲ ਮਿਲਦਾ ਹੈ।

**ਬੰਦਹਿ ਜੋ ਚਰਣ ਸਰਣਿ ਸੁਖੁ ਪਾਵਹਿ**
**ਪਰਮਾਨੰਦ ਗੁਰਮੁਖਿ ਕਹੀਅੰ ॥**

ਜੋ (ਗੁਰੂ ਦੇ) ਸਰਣੀ (ਪੈਕੇ) ਚਰਣਾਂ ਤੇ ਬੰਦਨਾ ਕਰਦੇ ਹਨ, (ਉਹ) ਸੁਖ ਪਾਂਦੇ ਹਨ, ਅਤੇ (ਉਹ) ਗੁਰਮੁਖ ਹੀ ਪਰਮ-ਅਨੰਦ (ਸਰੂਪ) ਕਹੇ ਜਾਂਦੇ ਹਨ।

**ਪਰਤਖਿ ਦੇਹ ਪਾਰਬ੍ਰਹਮੁ ਸੁਆਮੀ**
**ਆਦਿ ਰੂਪਿ ਪੋਖਣ ਭਰਣੰ ॥**

(ਜੋ ਸਰਬ ਦਾ) ਆਦਿ ਰੂਪ ਪਾਲਣ ਪੋਖਣ ਵਾਲਾ ਪਾਰਬ੍ਰਹਮ ਸ੍ਵਾਮੀ ਹੈ, (ਉਸਦੀ) ਪ੍ਰਤੱਖ ਦੇਹ (ਗੁਰੂ ਰਾਮਦਾਸ ਹੈ)।

**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ**

ਸ੍ਰੀ ਰਾਮਦਾਸੁ ਤਾਰਣ ਤਰਣੰ ॥ ੧ ॥

ਸਤਿਗੁਰੂ ਦੀ ਸੇਵਾ ਕਰ, ਜਿਸਦੀ ਗਤੀ ਅਲਖ ਹੈ, (ਉਹ) ਸ੍ਰੀ ਗੁਰੂ ਰਾਮਦਾਸ ਜੀ ਤਾਰਣ (ਲਈ) ਜਹਾਜ਼ (ਰੂਪ ਹਨ) ॥ ੧ ॥

ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ
ਜਪਹਿ ਕਰਿ ਬਿਚਿਤਿ ਚਾਓ ॥

ਜਿਸਦੇ ਉਪਦੇਸ਼ ਰੂਪ ਅੰਮ੍ਰਿਤ ਬਾਣੀ ਨੂੰ ਸਾਧੂ ਜਨ ਚਿਤ ਵਿਚ ਚਾਉ ਨਾਲ ਜਪਦੇ ਹਨ।

ਆਨੰਦੁ ਨਿਤੁ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥

(ਉਨ੍ਹਾਂ) ਗੁਰਾਂ ਦਾ ਸਫਲ ਦਰਸ਼ਨ ਹੀ ਸੰਸਾਰ ਵਿਚ ਨਿਤ ਅਨੰਦ ਤੇ ਮੰਗਲ (ਦਾਤਾ) ਹੈ।

ਸੰਸਾਰਿ ਸਫਲੁ ਗੰਗਾ ਗੁਰ ਦਰਸਨੁ
ਪਰਸਨ ਪਰਮ ਪਵਿਤ੍ਰ ਗਤੇ ॥

ਸੰਸਾਰ ਵਿਚ ਗੁਰੂ ਦਾ {ਗੰਗਾ} ਪਵਿੱਤ੍ਰ ਦਰਸ਼ਨ ਸਫਲ ਹੈ, (ਜਿਸਦੇ) ਪਰਸਨ (ਨਾਲ) ਪਰਮ ਪਵਿਤ੍ਰ ਗਤੀ ਹੁੰਦੀ ਹੈ।

ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ
ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥

ਜੋ ਪਾਪੀ ਪੁਰਸ਼ ਭੀ ਗੁਰਾਂ (ਦ੍ਵਾਰੇ) ਜਨਾਂ ਨੂੰ ਹਰੇ ਕਰਨ ਵਾਲੇ {ਸਿਵ} ਵਾਹਿਗੁਰੂ ਦੇ ਗਿਆਨ ਵਿਚ ਰਤੇ (ਗਏ ਹਨ, ਉਹ) ਜਮ ਲੋਕ ਨੂੰ ਜਿੱਤ ਲੈਂਦੇ ਹਨ।

ਰਘੁਬੰਸਿ ਤਿਲਕੁ ਸੁੰਦਰੁ ਦਸਰਥ

**ਘਰਿ ਮੁਨਿ ਬੰਛਹਿ ਜਾਕੀ ਸਰਣੰ ॥**

(ਜੋ) ਰਾਘਵ ਬੰਸ ਦੇ ਤਿਲਕ, ਅਤੇ ਦਸਰਥ ਦੇ ਘਰ ਵਿਚ ਸੁੰਦਰ (ਸਰੂਪ ਵਾਲੇ ਰਾਮ ਜੀ ਸਨ, ਉਹ ਅਤੇ) ਮੁਨੀ (ਜਨ) ਜਿਸਦੀ ਸਰਣ ਮੰਗਦੇ ਹਨ।

**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ**
**ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥**

(ਉਸ) ਸਤਿਗੁਰੂ ਦੀ ਸੇਵਾ ਕਰ, ਜਿਸਦੀ ਗਤੀ ਅਲੱਖ ਹੈ, (ਓਹੀ) ਸ੍ਰੀ ਗੁਰੂ ਰਾਮਦਾਸ ਜੀ ਤਾਰਣ (ਵਾਲੇ) ਜਹਾਜ਼ ਹਨ ॥ ੨ ॥

**ਸੰਸਾਰੁਅਗਮ ਸਾਗਰੁ ਤੁਲਹਾ ਹਰਿਨਾਮੁ ਗੁਰੂ ਮੁਖਿ ਪਾਯਾ ॥**

(ਇਸ) ਅਗੰਮ ਸਮੁੰਦਰ ਸੰਸਾਰ (ਤੋਂ ਪਾਰ ਲੰਘਾਣ ਵਾਲਾ) ਹਰਿ ਨਾਮ ਰੂਪ ਤੁਲਹਾ ਜਿਸਨੇ {ਗੁਰੂ ਮੁਖਿ} ਸਤਿ ਗੁਰੂ ਤੋਂ ਪਾਯਾ ਹੈ।

**ਜਗਿ ਜਨਮ ਮਰਣੁ ਭਗਾ ਇਹ ਆਈ ਹੀਐ ਪਰਤੀਤਿ ॥**

(ਉਸ) {ਜਗਿ} ਜੀਵ ਦਾ ਜਨਮ ਮਰਣ {ਭਗਾ} ਨਾਸ ਹੋ ਗਿਆ ਹੈ, ਇਹ ਪ੍ਰਤੀਤ (ਸਾਡੇ) ਹਿਰਦੇ ਵਿਚ ਆਈ ਹੈ।

**ਪਰਤੀਤਿ ਹੀਐ ਆਈ ਜਿਨ ਜਨਕੈ**
**ਤਿਨ ਕਉ ਪਦਵੀ ਉਚ ਭਈ ॥**

ਜਿਸ ਪੁਰਸ਼ ਦੇ ਹਿਰਦੇ ਵਿਚ (ਇਹ) ਪ੍ਰਤੀਤ ਆਈ ਹੈ, ਉਸਨੂੰ ਉੱਚ ਪਦਵੀ (ਪ੍ਰਾਪਤ) ਹੋਈ।

**ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ**
**ਕਾਮ ਕ੍ਰੋਧ ਕੀ ਬ੍ਰਿਥਾ ਗਈ ॥**

(ਉਨ੍ਹਾਂ ਨੇ ਮਾਯਾ ਦਾ ਮੋਹ, ਲੋਭ ਤੇ ਲਾਲਚ ਛੱਡ ਦਿਤਾ ਹੈ, ਅਤੇ ਕਾਮ ਕ੍ਰੋਧ ਦੀ ਪੀੜ (ਭੀ) ਮਿਟ ਗਈ ਹੈ।

**ਅਵਲੋਕ੍ਹਾ ਬ੍ਰਹਮੁ ਭਰਮੁ ਸਭੁ ਛੁਟਕ੍ਹਾ**
**ਦਿਬ੍ਹ ਦ੍ਰਿਸ੍ਟਿ ਕਾਰਣ ਕਰਣੰ ॥**

(ਉਨ੍ਹਾਂ ਦਾ) ਭਰਮ ਛੁੱਟ ਗਿਆ ਹੈ, ਅਤੇ {ਦਿਬ੍ਹ} ਗਿਆਨ ਦ੍ਰਿਸ਼ਟੀ ਕਰਕੇ (ਉਨ੍ਹਾਂ ਨੇ) ਸਾਰੇ ਕਾਰਣਾਂ ਦੇ ਕਰਨ (ਵਾਲੇ) ਬ੍ਰਹਮ ਨੂੰ {ਅਵਲੋਕ੍ਹਾ} ਵੇਖਿਆ ਹੈ।

**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ**
**ਸ੍ਰੀ ਰਾਮਦਾਸੁ ਤਾਰਣ ਤਰਣੰ ॥ ੩ ॥**

(ਉਸ) ਸਤਿਗੁਰੂ ਦੀ ਸੇਵਾ ਕਰ, ਜਿਸਦੀ ਗਤੀ ਅਲੱਖ ਹੈ,(ਓਹੀ) ਸ੍ਰੀ ਗੁਰੂ ਰਾਮਦਾਸ ਜੀ ਤਾਰਨ (ਵਾਲੇ) ਜਹਾਜ਼ ਹਨ ॥ ੩ ॥

**ਪਰਤਾਪੁ ਸਦਾ ਗੁਰ ਕਾ ਘਟਿ ਘਟਿ**
**ਪਰਗਾਸੁ ਭਯਾ ਜਸੁ ਜਨਕੈ ॥**

ਗੁਰੂ ਦੇ ਜਸ ਪ੍ਰਤਾਪ ਦਾ ਪ੍ਰਕਾਸ਼ [ਉਜਾਲਾ] ਸਦਾ ਹੀ (ਭਗਤ-ਜਨਾਂ ਦੇ ਘਟ ਘਟ ਵਿਚ ਹੋ ਰਿਹਾ ਹੈ।

**ਇਕਿ ਪੜਹਿਸੁਣਹਿਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ ॥**

ਇਕ ਅੰਮ੍ਰਿਤ ਵੇਲੇ (ਉਠਕੇ) ਇਸ਼ਨਾਨ ਕਰਦੇ ਹਨ, ਅਤੇ (ਗੁਰ ਬਾਣੀ ਨੂੰ) ਪੜ੍ਹਦੇ ਹਨ, (ਇਕ) ਸੁਣਦੇ ਹਨ, (ਇਕ) ਗਾਉਂਦੇ ਹਨ।

**ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ**
**ਗੁਰ ਪੂਜਾ ਬਿਧਿ ਸਹਿਤ ਕਰੰ ॥**

(ਜੋ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ, ਅਤੇ ਸੁਧ ਮਨ ਹੋਕੇ ਬਿਧੀ ਸਹਿਤ ਗੁਰੂ ਦੀ ਪੂਜਾ ਕਰਦੇ ਹਨ।

ਕੰਚਨੁ ਤਨੁ ਹੋਇ ਪਰਸਿ ਪਾਰਸ
ਕਉ ਜੋਤਿ ਸਰੂਪੀ ਧ੍ਯਾਨੁ ਧਰੈ ॥

(ਉਹ ਗੁਰੂ ਰੂਪ) ਪਾਰਸ ਨੂੰ ਪਰਸਕੇ (ਲੋਹੇ ਤੋਂ) ਤਨ-ਸੋਨਾ [ਖਾਲਸ ਸੋਨਾ) ਹੋਏ ਹਨ, {ਅਰਥਾਤ ਬਿਲਕੁਲ ਪਾਪਾਂ ਤੋਂ ਰਹਿਤ ਹੋਏ ਹਨ, ਅਤੇ ਜੋਤੀ ਸਰੂਪ [ਵਾਹਿਗੁਰੂ] ਦਾ ਧਿਆਨ ਧਰਦੇ ਹਨ।

ਜਗ ਜੀਵਨੁ ਜਗੰਨਾਥੁ ਜਲ ਥਲ
ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ ॥

(ਜੋ) ਜਗਤ ਦੇ ਬਹੁਤ ਤਰ੍ਹਾਂ (ਦੇ ਜੀਵਾਂ ਦਾ) ਜੀਵਨ (ਰੂਪ) ਕਿਹਾ ਜਾਂਦਾ ਹੈ,(ਉਹ)ਜਗਤ ਦਾ ਸ੍ਵਾਮੀ ਹੀ ਜਲਥਲ ਵਿਚ ਪੂਰਨ ਹੋ ਰਿਹਾ ਹੈ।

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾਕੀ
ਸ੍ਰੀ ਰਾਮਦਾਸੁ ਤਾਰਣ ਤਰਣੰ ॥ ੪ ॥

(ਉਸ)ਸਤਿਗੁਰੂ ਦੀ ਸੇਵਾ ਕਰ, ਜਿਸਦੀ ਗਤੀ ਅਲੱਖ ਹੈ,(ਓਹੀ) ਸ੍ਰੀ ਗੁਰੂ ਰਾਮਦਾਸ ਜੀ ਤਾਰਣ (ਵਾਲੇ) ਜਹਾਜ਼ ਹਨ ॥ ੪ ॥

ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ
ਤੇਈ ਜੀਵ ਕਾਲ ਤੇ ਬਚਾ ॥

ਜਿਸਨੇ (ਇਹ) ਗੱਲ {ਧ੍ਰੂਅ} ਅੱਚਲ ਨਿਸਚੇ ਨਾਲ ਜਾਣੀ ਹੈ, ਓਹੀ ਜੀਵ ਕਾਲ ਤੋਂ ਬਚ ਗਿਆ ਹੈ।

ਤਿਨ੍ਹ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ

**ਜਲ ਹਰ ਬਿੰਬ ਜੁਗਤਿ ਜਗੁ ਰਚਾ ॥**

ਉਸਨੇ (ਇਹ) {ਰੁਦ੍ਰ} ਡਰੌਣਾ (ਸੰਸਾਰ) ਸਮੁੰਦਰ ਇਕ ਖਿਨ ਵਿਚ ਤਰ ਲਿਆ ਹੈ, (ਕਿਉਂਕਿ ਉਸਨੇ ਜਾਤਾ ਹੈ, ਕਿ) ਪਾਣੀ ਤੋਂ {ਬਿੰਬ} ਬੁਲਬਲੇ (ਰਚਨਾ) ਦੀ {ਜੁਗਤਿ} ਵਾਂਗੂੰ ਹੀ ਹਰੀ ਨੇ ਜਗਤ ਰਚਿਆ ਹੈ।

**ਕੁੰਡਲਨੀ ਸੁਰਝੀਸਤ ਸੰਗਤਿ ਪਰਮਾਨੰਦ ਗੁਰੂਮੁਖਿ ਮਚਾ ॥**

{ਗੁਰੂ ਮੁਖਿ} ਸਤਿਗੁਰੂ ਦੀ ਸਤਸੰਗਤ ਕਰਕੇ (ਉਨ੍ਹਾਂ ਦੀ) ਕੁੰਡਲਨੀ ਸੁਲਝ ਗਈ ਹੈ, (ਅਰਥਾਤ ਬ੍ਰਿਤੀ ਬ੍ਰਹਮਾਂ-ਕਾਰ ਹੋਈ ਹੈ, ਇਸ ਲਈ ਉਹ) ਪਰਮ ਅਨੰਦ (ਨੂੰ ਪਾਕੇ) {ਮਚਾ} ਪ੍ਰਸੰਨ ਹੋਯਾ ਹੈ।

**ਸਿਰੀ ਗੁਰੂ ਸਾਹਿਬੁ ਸਭ ਊਪਰਿ**
**ਮਨ ਬਚ ਕ੍ਰੰਮ ਸੇਵੀਐ ਸਚਾ ॥੫॥**

ਸ੍ਰੀ ਗੁਰੂ ਸਾਹਿਬ ਜੀ ਸਭ ਦੇ ਸਿਰਮੌਰ ਹਨ, ਤਾਂਤੇ ਮਨ, ਬਾਣੀ ਤੇ ਸਰੀਰ ਦੇ ਸੱਚੇ (ਪ੍ਰੇਮ ਨਾਲ ਉਨ੍ਹਾਂ ਦੀ) ਸੇਵਾ ਕਰਨੀ ਯੋਗ ਹੈ ॥ ੫ ॥

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**

ਗੁਰੂ (ਨਾਨਕ) {ਵਾਹਿ} ਅਚਰਜ (ਰੂਪ ਹੈ), ਗੁਰੂ (ਅੰਗਦ ਦੇਵ) ਅਸਚਰਜ (ਰੂਪ) ਹੈ, ਗੁਰੂ (ਅਮਰ ਦੇਵ) ਅਸਚਰਜ (ਰੂਪ ਹੈ, ਅਤੇ ਗੁਰੂ ਰਾਮਦਾਸ ਜੀ ਭੀ) ਅਚਰਜ (ਦਾ ਰੂਪ ਹਨ)।

**ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ**
**ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥**

(ਜਿਸਦੇ) ਕਮਲ (ਵਰਗੇ) ਨੇਤ੍ਰ ਸਨ, ਮਿੱਠੇ ਬਚਨ ਸਨ, ਕ੍ਰੋੜਾਂ (ਗੋਪੀਆਂ ਦੀ) ਨਾਲ ਫ਼ੌਜ ਸੋਭਾ ਪਾਂਦੀ ਸੀ, ਅਤੇ ਜਿਸਨੂੰ ਮਾਤਾ ਜਸੋਦਾਂ

ਕਹਿੰਦੀ ਸੀ, (ਕਾਨ੍ਹ) ਜੀ ! (ਇਹ) ਦਹੀਂ ਤੇ ਚੌਲ ਖਾਓ ।

**ਦੇਖਿ ਰੂਪ ਅਤਿ ਅਨੂਪੁ ਮੋਹ ਮਹਾ ਮਗ ਭਈ**
**ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ ॥**

(ਜਿਸਦੇ) ਉਪਮਾਂ ਤੋਂ ਰਹਿਤ ਮਹਾਨ ਸੁੰਦਰ ਰੂਪ ਨੂੰ ਵੇਖਕੇ (ਮਾਤਾ) ਮਹਾਂ ਮੋਹ (ਕਰਕੇ) {ਮਹਾ} ਮਗਨ ਹੋ ਗਈ ਸੀ, ਅਤੇ (ਜਦ) {ਖੇਲੁ ਪਾਹਿ} ਖੇਲ ਮਚਾਂਦੇ ਸੀ, (ਤਾਂ) ਤੜਾਗੀ ਵਿਚੋਂ ਛਨ ਛਨ ਕਰਨ ਦੀ {ਸਬਦ} ਅਵਾਜ਼ ਨਿਕਲਦੀ ਸੀ ।

**ਕਾਲ ਕਲਮ ਹੁਕਮੁ ਹਾਥਿ ਕਹਉ ਕਉਨੁ ਮੇਟਿ ਸਕੈ**
**ਈਸੁਬੰਮ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥**

ਹੇ ਕਾਲ ! (ਤੇਰੇ) ਹੱਥ ਦੀ ਹੁਕਮ ਰੂਪ ਕਲਮ ਨੂੰ ਦਸੋ, ਕੌਣ ਮਿਟਾ ਸਕਦਾ ਹੈ ? ਸ਼ਿਵਜੀ (ਤੇਰੇ) ਧਿਆਨ ਨੂੰ ਅਤੇ ਬ੍ਰਹਮਾਂ (ਤੇਰੇ) ਗਿਆਨ ਨੂੰ ਹਿਰਦੇ ਵਿਚ ਚਾਹ ਨਾਲ ਧਰਦੇ ਹਨ ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ । ੧ ॥ ੬ ॥**

ਹੇ {ਸਤਿ} ਤਿੰਨਾਂ ਕਾਲਾਂ ਵਿਚ ਨਾਸ ਨਾਂ ਹੋਣ ਵਾਲੇ ਸਦਾ ਹੀ ਸੱਚ ! ਹੇ ਰਮਾ-ਨਿਵਾਸ ! ਹੇ ਆਦਿ ਪੁਰਖ ! ਤੂੰਹੀ ਵਾਹਿਗੁਰੂ ਹੈਂ ਧੰਨ ! ਗੁਰੂ ਹੈਂ ! ਧੰਨ ਗੁਰੂ ਹੈਂ, ਅਚਰਜ ਹੈਂ ॥ ੧ ॥ ੬ ॥

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ**
**ਬੇਸੁਮਾਰ ਸਰਬਰ ਕਉ ਕਾਹਿ ਜੀਉ ॥**

ਹੇ ਰਾਮ ਨਾਮ (ਵਾਲੇ !) ਹੇ ਪਰਮ ਧਾਮ (ਵਾਲੇ ! ਹੇ ਸੁਧਬੁਧ

ਵਾਲੇ ! ਹੇ ਨਿਰੰਕਾਰ ਤੇ ਬੇਸੁਮਾਰ ! (ਤੇਰੇ) ਬਰਾਬਰ ਕਿਸਨੂੰ ਕਹੀਏ ?

ਸੁਬਰ ਚਿਤ ਭਗਤ ਹਿਤ ਭੇਖੁ ਧਰਿਓ
ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥

ਹੇ ਅਚੱਲ ਚਿਤ (ਵਾਲੇ !) ਭਗਤ ਦੇ{ਹਿਤ}ਭਲੇ(ਲਈ ਤੁਸਾਂ ਹੀ ਨਰ-ਸਿੰਘ) ਰੂਪ ਧਰਿਆ ਸੀ, ਅਤੇ ਨੌਹਾਂ ਨਾਲ ਪਾੜਕੇ ਹੀ ਹਰਨਾਖਸ ਨੂੰ ਮਾਰ ਦਿੱਤਾ ਸੀ ।

ਸੰਖ ਚਕ੍ਰ ਗਦਾ ਪਦਮ ਆਪਿ ਆਪੁ ਕੀਓ ਛਦਮ
ਅਪਰੰਪਰ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ ॥

(ਹੇ) ਸੰਖ, ਚੱਕ੍ਰ, ਗਦਾ ਤੇ ਪਦਮ (ਧਾਰੀ ! ਜਦ ਤੂੰਹੀ) ਆਪਨੇ ਆਪ ਤੋਂ (ਬਾਵਨ ਅਵਤਾਰ ਨੂੰ ਪੈਦਾ ਕਰਕੇ) {ਛਦਮ} ਛਲ ਕੀਤਾ ਸੀ, (ਤਦ) ਹੇ ਅਪਰੰਪਰ ਪਾਰਬ੍ਰਹਮ ! (ਹੁਣ ਤੇਰੇ) ਉਸ ਰੂਪ ਨੂੰ ਕੌਣ ਜਾਣ ਸਕਦਾ ਹੈ ?

ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥੨॥੭॥

ਹੇ {ਸਤਿ} ਤਿੰਨਾਂ ਕਾਲਾਂ ਵਿਚ ਨਾਸ ਨਾਂ ਹੋਣ ਵਾਲੇ ਸਦਾ ਹੀ ਸਚ ! ਹੇ {ਸ੍ਰੀ} ਰਮਾ-ਨਿਵਾਸ ! ਹੇ ਆਦ ਪੁਰਖ ! ਤੂੰਹੀ ਵਾਹਿਗੁਰੂ ਹੈਂ, ਧੰਨ ਗੁਰੂ ਹੈਂ, ਧੰਨ ਗੁਰੂ ਹੈਂ, ਵਡਾ ਹੀ ਅਚਰਜ ਰੂਪ ਹੈਂ ॥ ੨ । ੭ ॥

ਪੀਤ ਬਸਨ ਕੁੰਦ ਦਸਨ ਪ੍ਰਿਆ ਸਹਿਤ ਕੰਠ ਮਾਲ
ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥

(ਜਿਸਦੇ) ਪੀਲੇ ਕਪੜੇ ਤੇ {ਕੁੰਦ} ਮਰਤਬਾਨ ਦੇ ਫੂਲਾਂ ਵਰਗੇ ਦੰਦ ਹਨ, (ਜੋ ਅਪਨੇ)ਪਿਆਰੀ ਦੇ ਸਹਿਤ ਤੇ ਗਲ(ਵਿਚ ਬੈਜੰਤੀ)ਮਾਲਾ

(ਪਾਏ ਹੋਏ, ਅਤੇ) ਸਿਰ ਉਤੇ ਮੋਰ ਦੇ ਖੰਭਾਂ ਦੇ ਮੁਕਟ (ਵਾਲਾ) {ਚਾਹਿ} ਦੇਖੀਦਾ ਹੈ।

**ਬੇ ਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ**
**ਖੇਲੁ ਕੀਆ ਆਪਣੈ ਉਛਾਹਿ ਜੀਉ ॥**

(ਜੋ) ਵਜ਼ੀਰ ਤੋਂ ਬਿਨਾ ਹੈ, ਵਡੇ ਧੀਰਜ ਵਾਲਾ, ਧਰਮ ਦਾ ਸਰੂਪ ਤੇ ਅਲਖ ਅਗੰਮ ਹੈ, ਅਤੇ(ਜਿਸਨੇ) ਆਪਣੇ ਉਤਸ਼ਾਹ ਨਾਲ ਹੀ (ਜਗਤ ਰੂਪ) ਤਮਾਸ਼ਾ ਕੀਤਾ ਹੈ।

**ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ॥**
**ਸੁਤਹ ਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥**

(ਜਿਸਦੀ) ਕਥਾ ਅਕੱਥ (ਹੈ,ਜੋ) ਕਹੀ ਨਹੀਂ ਜਾਂਦੀ ਹੈ, (ਅਤੇ ਜੋ) ਤਿੰਨਾਂ ਲੋਕਾਂ ਵਿਚ ਸਮਾ ਰਿਹਾ ਹੈ,(ਉਸਨੇ) ਸੁਤੇ ਸਿਧ ਹੀ ਪਾਤਸ਼ਾਹ ਦੇ ਪਾਤਸਾਹ [ਗੁਰੂ ਨਾਨਕ ਜੀ] ਦਾ ਰੂਪ ਧਰਿਆ ਹੈ।

**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੂਰੂ ਵਾਹਿਗੁਰੂ ਵਾਹਿ ਜੀਉ ॥ ੩ ॥ ੮ ॥**

ਹੇ {ਸਤਿ} ਤਿੰਨਾਂ ਕਾਲਾਂ ਵਿਚ ਨਾਸ ਨਾਂ ਹੋਣ ਵਾਲੇ ਸਦਾ ਹੀ ਸਚ ! ਹੇ {ਸ੍ਰੀ} ਰਾਮ-ਨਿਵਾਸ ! ਹੇ ਆਦ ਪੁਰਖ ਤੂੰਹੀ ਵਾਹਿਗੁਰੂ ਹੈਂ, ਧੰਨ ਗੁਰੂ ਹੈਂ, ਧੰਨ ਗੁਰੂ ਹੈਂ ਵਡਾ ਹੀ ਅਚਰਜ ਰੂਪ ਹੈਂ, ॥ ੩ ॥ ੮ ॥

**ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥**

ਤਿੰਨਾਂ ਕਾਲਾਂ ਵਿਚ ਹੀ ਸਤਿ ਗੁਰੂ ਜੀ ਗੋਬਿੰਦ ਰੂਪ ਹਨ।

**ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ**
**ਕਾਨਕੁਅਰ ਨਿਹਕਲੰਕਕਬ ਜੀਡੰਕਚੜ੍ਹਦਲਰਵਿੰਦ ਜੀਉ॥**

(ਜਿਸਨੇ) ਬਲ ਨੂੰ ਛਲਿਆ ਸੀ, (ਜਿਸਨੇ) ਮਹਾਨ ਬਲ ਵਾਲੇ ਦੈਤਾਂ ਨੂੰ) ਮਾਰਿਆ ਸੀ, ਭਗਤਾਂ ਨੂੰ ਫਲ ਦਿਤਾ ਸੀ, (ਜੋ) ਕਾਨ੍ਹ ਕਨ੍ਹੈਯਾ (ਕਹਾਯਾ ਸੀ, ਅਤੇ ਜੋ) ਨਿਹਕਲੰਕ (ਰੂਪ ਹੋਵੇਗਾ, ਤਾਂ ਜਿਸ ਨਾਲ) ਧੌਂਸੇ ਵਜਨਗੇ, ਅਤੇ {ਰਵਿ + ਇੰਦੁ} ਸੂਰਜ ਚੰਦ੍ਰਮਾਂ ਦਾ ਦਲ (ਜਿਸ ਨਾਲ) ਚੜ੍ਹੇਗਾ।

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ**
**ਸਰਬ ਭੂਤ ਆਪ ਹੀ ਦੇਵਾਧਿਦੇਵ ਸਹਸ ਮੁਖ ਫਨਿੰਦ ਜੀਉ॥**

(ਜਿਸ ਰਾਮ ਦਾ {ਰਵਣ} ਸਿਮਰਨ {ਦੁਰਤ} ਪਾਪਾਂ ਨੂੰ ਦਮਨ ਕਰਨ ਵਾਲਾ ਹੈ, ਸਾਰੇ ਲੋਕਾਂ ਨੂੰ ਅਨੰਦ ਕਰਨ ਵਾਲਾ ਹੈ, (ਜੋ) ਸਾਰੇ {ਭੂਤ} ਜੀਵਾਂ ਤੇ ਦੇਵਤਿਆਂ ਦਾ ਸ੍ਵਾਮੀ ਰੂਪ ਦੇਵਤਾ ਹੈ, ਹਜ਼ਾਰ ਮੂੰਹ ਵਾਲਾ ਸ਼ੇਸ਼ਨਾਗ (ਜਿਸਦਾ ਸਿਮਰਨ ਕਰਦਾ ਹੈ)।

**ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ**
**ਖੇਲੁ ਖੇਲਿਓ ਜਿਨਿ ਗਿੰਦ ਜੀਉ ॥**

(ਜਿਸਨੇ) ਮੱਛ ਕੱਛ ਤੇ ਬਰਾਹ {ਜਰਮ} ਅਵਤਾਰ ਹੋਕੇ (ਕਈ ਅਲੌਕਿਕ) ਕਰਮ ਕੀਤੇ ਹਨ, ਅਤੇ ਜਿਸਨੇ (ਕ੍ਰਿਸ਼ਨ ਰੂਪ ਹੋਕੇ) ਜਮਨਾ ਦੇ ਕੰਢੇ ਤੇ ਖਿੱਦੋ (ਖੂੰਡੀ) ਦੀ ਖੇਡ ਨੂੰ ਖੇਡਿਆ ਸੀ।

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ**
**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥ ੪ ॥ ੯ ॥**

'ਗਯੰਦ' (ਭੱਟ ਕਹਿੰਦਾ ਹੈ), ਮਨ ਦੇ ਵਿਕਾਰ ਛੱਡ ਅਤੇ (ਉਸਦਾ) ਸ੍ਰੇਸ਼ਟ ਨਾਮ ਹਿਰਦੇ ਵਿਚ ਧਾਰ ਲੈ, (ਉਸ ਨਾਮ ਦਾ ਦਾਤਾ) ਸਤਿਗੁਰੂ ਹੀ ਗੋਬਿੰਦ ਰੂਪ ਹੈ ॥ ੪ ॥ ੯ ॥

ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ ॥

ਤਿੰਨਾਂ ਲੋਕਾਂ ਵਿਚ ਸ੍ਰੀ ਗੁਰੂਜੀ ਹੀ ਸੱਤ ਵਸਤੂ ਹਨ।

ਗੁਰ ਕਹਿਆ ਮਾਨੁ ਨਿਜ ਨਿਧਾਨੁ ਸਚੁ ਜਾਨੁ ਮੰਤ੍ਰੁ ਇਹੈ
ਨਿਸਿਬਾਸੁਰ ਹੋਇ ਕਲ੍ਹਾਨੁ ਲਹਹਿ ਪਰਮ ਗਤਿ ਜੀਉ॥

(ਤਾਂਤੇ) ਗੁਰਾਂ ਦਾ ਕਿਹਾ ਉਪਦੇਸ਼ ਮੰਨ ਲੈ, ਇਹ ਸੱਚ ਜਾਨ (ਕਿ ਇਸਤਰ੍ਹਾਂ ਕਰਨ ਨਾਲ) ਨਿਜ (ਸਰੂਪ ਦੇ ਬੋਧ ਰੂਪ) ਖਜ਼ਾਨਾ (ਪਾਏਂਗਾ, ਅਤੇ) ਰਾਤ ਦਿਨ {ਕਲ੍ਹਾਨੁ} ਸੁਖੀ ਹੋਵੇਂਗਾ, ਅਤੇ (ਅੰਤ ਨੂੰ) ਮੁਕਤੀ ਲਵੇਂਗਾ।

ਕਾਮੁ ਕ੍ਰੋਧੁ ਲੋਭੁ ਮੋਹੁ ਜਣ ਜਣ ਸਿਉ ਛਾਡੁ ਧੋਹੁ
ਹਉਮੈ ਕਾ ਫੰਧੁ ਕਾਟੁ ਸਾਧ ਸੰਗਿ ਰਤਿ ਜੀਉ ॥

(ਹੇ ਮਨ ! ਤੂੰ) ਕਾਮ, ਕ੍ਰੋਧ, ਲੋਭ ਮੋਹ ਅਤੇ ਜਣੇ ਜਣੇ ਨਾਲ ਧ੍ਰੋਹ (ਕਰਨਾ) ਛੱਡ (ਦੇਹੁ, ਅਤੇ) ਹੌਮੇ ਦਾ ਫਾਹਾ ਕੱਟਕੇ ਸਾਧ ਸੰਗਤ ਨਾਲ ਪ੍ਰੀਤੀ ਕਰ ਲੇ।

ਦੇਹ ਗੇਹੁ ਤ੍ਰਿਅ ਸਨੇਹੁ ਚਿਤ ਬਿਲਾਸੁ ਜਗਤ ਏਹੁ
ਚਰਨ ਕਮਲ ਸਦਾ ਸੇਉ ਦ੍ਰਿੜਤਾ ਕਰੁ ਮਤਿ ਜੀਉ ॥

(ਜੋ) ਜਗਤ ਵਿਚ ਦੇਹ, ਘਰ ਤੇ ਇਸਤ੍ਰੀ ਦਾ ਪਿਆਰ ਹੈ, ਏਹ (ਸਭ) ਚਿੱਤ ਦਾ ਬਿਲਾਸ (ਸਮਝਕੇ, ਅਰਥਾਤ ਮਨ ਦੇ ਫੁਰਨੇ ਸਮਝਕੇ) ਸਦਾ (ਗੁਰੂ ਦੇ) ਚਰਨ ਕਮਲਾਂ ਦੀ ਸੇਵਾ ਕਰ, ਅਤੇ ਬੁਧੀਨੂੰ ਅਚੱਲ ਕਰ।

ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ
ਸਿਰੀ ਗੁਰੂ ਸਿਰੀ ਗੁਰੂ ਸਿਰੀ ਗੁਰੂ ਸਤਿ ਜੀਉ॥੫॥੧੦॥

ਸ੍ਰੇਸ਼ਟ ਨਾਮ ਨੂੰ ਹਿਰਦੇ ਵਿਚ ਧਾਰ ਲੈ, 'ਗਯੰਦ' (ਭੱਟ ਕਹਿੰਦਾ ਹੈ) ਮਨ ਵਿਚੋਂ ਵਿਕਾਰ ਛੱਡ ਦੇਹੁ, (ਨਾਮ ਦਾ ਦਾਤਾ) ਸਤਿਗੁਰੂ ਤਿੰਨਾਂ ਕਾਲਾਂ ਵਿਚ ਹੀ ਸੱਤ ਹੈ ।੫॥੧੦॥

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥**

ਹੇ ਵਾਹਿਗੁਰੂ ! (ਤੂੰ) ਜੁਗ ਜੁਗ ਵਿਚ ਸੇਵਕਾਂ ਦੇ (ਕਾਰਜ) ਪੂਰਨ ਕਰਦਾ ਹੈਂ, ਅਤੇ ਸਾਰਾ (ਜਗਤ) ਤੇਰਾ {ਸਦਕਾ} ਪ੍ਰਤਾਪ ਜਾਣਦਾ ਹੈ।

**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦਕਾ ॥**

ਹੇ ਅਕਾਰ ਤੋਂ ਰਹਿਤ ਪ੍ਰਭੂ ! (ਤੂੰ) ਸਦਾ ਹੀ ਇਸਥਿਤ ਹੈਂ, (ਇਹ ਗੱਲ) ਕੋਈ ਨਹੀਂ ਕਹਿ ਸਕਦਾ (ਕਿ) ਤੂੰ ਕਦੋਂ ਦਾ ਹੈਂ?

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ**
**ਤਿਨ ਕਉ ਮੋਹੁ ਭਯਾ ਮਨ ਮਦਕਾ ॥**

ਤੂੰ ਅਗਿਣਤ ਹੀ ਬ੍ਰਹਮਾਂ ਤੇ ਬਿਸ਼ਨ ਪੈਦਾ ਕੀਤੇ ਹਨ, ਅਤੇ ਉਨ੍ਹਾਂ ਦੇ ਮਨ ਨੂੰ ਮਦ [ਹੰਕਾਰ] ਦਾ ਮੋਹ ਹੋਇਆ ਹੈ।

**ਚਵਰਾਸੀਹ ਲਖ ਜੋਨਿ ਉਪਾਈ**
**ਰਿਜਕੁ ਦੀਆ ਸਭਹੂ ਕਉ ਤਦਕਾ ॥**

(ਜਦ ਦੀ ਤੁਸਾਂ) ਚੁਰਾਸੀ ਲੱਖ ਜੂਨ ਪੈਦਾ ਕੀਤੀ ਹੈ, ਤਦ ਦਾ ਹੀ ਸਭ ਨੂੰ ਰਿਜ਼ਕ ਦਿਤਾ (ਹੋਯਾ) ਹੈ।

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ**
**ਤੇਰਾ ਸਭੁ ਸਦਕਾ ॥੧॥੧੧॥**

ਹੇ ਵਾਹਿਗੁਰੂ ! ਤੂੰ ਜੁਗ ਜੁਗ ਵਿਚ ਸੇਵਕਾਂ ਦੇ (ਕਾਰਜ) ਪੂਰਨ ਕਰਦਾ ਹੈਂ, ਅਤੇ ਸਾਰਾ (ਜਗਤ) ਤੇਰਾ {ਸਦਕਾ} ਪ੍ਰਤਾਪ ਜਾਣਦਾ ਹੈ॥੧॥੧੧

ਵਾਹੁ ਵਾਹੁ ਕਾ ਬਡਾ ਤਮਾਸਾ ॥

ਵਾਹਿਗੁਰੂ ਦਾ ਵੱਡਾ ਅਸਚਰਜ ਖੇਲ ਹੈ।

**ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ ॥**

ਆਪੇ ਹੱਸਦਾ ਹੈ, ਆਪੇ ਹੀ ! {ਚਿਤਵੈ} ਵੇਖਦਾ ਹੈ, ਅਤੇ ਆਪੇ ਚੰਦ੍ਰਮਾ (ਤੇ) ਸੂਰਜ ਰੂਪ (ਹੋਕੇ ਚਾਨਣ ਕਰਦਾ ਹੈ।

**ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ**

ਆਪੇ ਜਲ ਰੂਪ ਹੈ, ਆਪੇ ਥਲ ਰੂਪ ਹੈ, ਆਪੇ ਆਸਰਾ ਰੂਪ ਹੈ, ਅਤੇ ਆਪੇ ਹੀ ਘਟ ਘਟ ਵਿਚ ਵਾਸਾ ਕੀਤਾ ਹੋਇਆ ਹੈ।

**ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ॥**

ਆਪੇ ਪੁਰਖ ਰੂਪ ਹੈ, ਅਤੇ ਆਪੇ ਇਸਤ੍ਰੀ (ਬਣ ਰਿਹਾ ਹੈ,) ਆਪੇ (ਜੀਵਾਂ ਰੂਪ) {ਸਾਰਿ} ਨਰਦਾਂ ਹੈ, ਅਤੇ ਆਪੇ ਹੀ (ਤਿੰਨਾਂ ਗੁਣਾਂ ਰੂਪ) ਪਾਸਾ ਹੈ।

ਗੁਰਮੁਖਿ ਸੰਗਤਿ ਸਭੈ ਬਿਚਾਰਹੁ

ਵਾਹੁ ਵਾਹੁ ਕਾ ਬਡਾ ਤਮਾਸਾ ॥ ੨ ॥ ੧੨ ॥

ਸਤਿਗੁਰੂ ਦੀ ਸੰਗਤ ਕਰਕੇ ਸਾਰੇ ਜਨੇ (ਉਸਦਾ) ਵਿਚਾਰ ਕਰੋ, (ਜਿਸ) ਵਾਹਿਗੁਰੂ ਦਾ ਵੱਡਾ ਅਸਚਰਜ ਖੇਲ ਹੈ॥ ੨ ॥ ੧੨ ॥

**ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥**

ਹੇ ਵਾਹਿਗੁਰੂ ! (ਜੋ ਤੂੰ ਤੱਤਾਂ ਨੂੰ) ਮੇਲਕੇ (ਇਕ) ਵਡਾ (ਅਸਚਰਜ) ਤਮਾਸਾ (ਰੂਪ ਜਗਤ) ਬਨਾਇਆ ਹੈ, (ਇਹ) ਸਾਰੀ ਰਚਨਾ ਤੇਰਾ ਖੇਡ ਹੈ।

ਤੂ ਜਲਿ ਥਲਿ ਗਗਨਿ ਪਯਾਲਿ ਪੂਰਿ

ਰਹ੍ਯਾ ਅੰਮ੍ਰਿਤ ਤੇ ਮੀਠੇ ਜਾਕੇ ਬਚਨਾ ॥

ਤੂੰ ਜਲ ਵਿਚ, ਥਲ ਵਿਚ, ਅਕਾਸ ਵਿਚ ਤੇ ਪਤਾਲ ਵਿਚ ਪੂਰਨ

ਰਿਹਾ ਹੈਂ, ਜਿਸ(ਕਰਕੇ ਆਪ)ਦੇ ਬਚਨ ਅੰਮ੍ਰਤ ਨਾਲੋਂ ਭੀ ਮਿੱਠੇ ਹਨ।

**ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ**
**ਕਾਲ ਕਾ ਕਾਲ ਨਿਰੰਜਨ ਜਚਨਾ ॥**

(ਤੈਨੂੰ) ਬ੍ਰਹਮਾ ਵਰਗੇ(ਵੇਦ ਪਾਠੀ, ਅਤੇ)ਰੁਦ੍ਰ ਵਰਗੇ (ਗਿਆਨੀ-ਧਿਆਨੀ)ਮੰਨਦੇ ਹਨ, (ਤੂੰ)ਕਾਲ ਦਾ ਕਾਲਤੇ ਮਾਯਾ ਤੋਂ ਰਹਿਤ{ਜਚਨਾ} ਮੰਨਿਆ ਗਿਆ ਹੈ।

**ਗੁਰ ਪ੍ਰਸਾਦਿ ਪਾਈਐ ਪਰਮਾਰਥੁ**
**ਸਤ ਸੰਗਤਿ ਸੇਤੀ ਮਨੁ ਖਚਨਾ ॥**

ਗੁਰੂ ਦੀ ਕ੍ਰਿਪਾ ਕਰਕੇ ਪਰਮਾਰਥ [ਸਿਧਾਂਤ]ਨੂੰ ਪਾਈਦਾ ਹੈ (ਅਤੇ ਫਿਰ) ਸਤ ਸੰਗਤ ਦੇ ਨਾਲ ਹੀ ਮਨ ਖਚਤ ਹੋ ਜਾਂਦਾ ਹੈ।

**ਕੀਆ ਖੇਲੁ ਬਡ ਮੇਲੁ ਤਮਾਸਾ**
**ਵਾਹਗੁਰੂ ਤੇਰੀ ਸਭ ਰਚਨਾ ॥ ੩ ॥ ੧੩ ॥ ੪੨ ॥**

ਹੇ ਵਾਹਿਗੁਰੂ ! (ਜੋ ਤੂੰ ਤੱਤਾਂ ਨੂੰ)ਮੇਲਕੇ (ਇਕ)ਵਡਾ (ਅਸਚਰਜ) ਤਮਾਸ਼ਾ (ਰੂਪ ਜਗਤ) ਬਨਾਇਆ ਹੈ,(ਇਹ)ਸਾਰੀ ਰਚਨਾ ਤੇਰੀ ਖੇਲਹੈ।

**ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥**

(ਜੋ) ਸਾਡੀ ਮਮਤਾ ਤੋਂ ਪਰੇ ਹਨ, ਜਿਸਦਾ ਅੰਤ ਨਹੀ ਹੈ ਤੇ ਮੁੱਢ ਭੀ ਨਹੀ ਹੈ, ਅਤੇ ਜਿਸਦੇ ਮੁੱਢ ਨੂੰ ਕੋਈ ਭੀ ਨਹੀ ਜਾਣਦਾ।

**ਸਿਵ ਬਿਰੰਚਿ ਧਰਿ ਧ੍ਯਾਨੁ ਨਿਤਹਿ ਜਿਸੁਬੇਦੁ ਬਖਾਣੈ ॥**

ਜਿਸਦੇ ਧਿਆਨ ਨੂੰ ਸ਼ਿਵ ਜੀ ਨਿਤ ਹੀ ਧਰਦਾ ਹੈ ਅਤੇ ਜਿਸਦੇ (ਜਸ ਨੂੰ) ਬ੍ਰਹਮਾ ਨੇ ਵੇਦਾਂ ਦ੍ਵਾਰੇ ਕਥਨ ਕੀਤਾ ਹੈ।

**ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥**

(ਜੋ) ਅਕਾਰ ਤੋਂ ਰਹਿਤ ਤੇ ਵੈਰ ਤੋਂ ਰਹਿਤ ਹੈ, (ਉਸ ਵਰਗਾ) ਹੋਰ ਕੋਈ ਦੂਜਾ ਨਹੀਂ ਹੈ।

**ਭੰਜਨ ਗੜਣ ਸਮਰਥੁ ਤਰਣ ਤਾਰਣ ਪ੍ਰਭੁ ਸੋਈ ॥**

(ਜੋ) ਭੰਨਣ ਤੇ ਘੜਨ ਦੀ ਤਾਕਤ ਵਾਲਾ ਹੈ, ਓਹੀ ਪ੍ਰਭੂ ਤਾਰਣ ਵਾਲਾ ਜਹਾਜ ਹੈ।

**ਨਾਨਾ ਪ੍ਰਕਾਰ ਜਿਨਿ ਜਗੁ ਕੀਓ ਜਨੁ ਮਥੁਰਾ ਰਸਨਾ ਰਸੈ॥**

ਜਿਸਨੇ ਅਨੇਕ ਤਰ੍ਹਾਂ ਦੀ ਰਚਨਾ ਵਾਲਾ ਜਗਤ(ਪੈਦਾ) ਕੀਤਾ ਹੈ, ਦਾਸ ਮਥਰਾ (ਭੱਟ) ਰਸਨਾ ਨਾਲ (ਉਸਦਾ ਜਸ) {ਰਸੈ} ਉਚਾਰਦਾ ਹੈ।

**ਸ੍ਰੀਸਤਿਨਾਮੁਕਰਤਾਪੁਰਖੁਗੁਰ ਰਾਮਦਾਸ ਚਿਤਹਿ ਬਸੈ॥੧॥**

(ਉਸ) ਕਰਤਾ ਪੁਰਖ ਜੀਦਾ 'ਸਤਿਨਾਮ' ਸ੍ਰੀ ਗੁਰੂ ਰਾਮਦਾਸ ਜੀ ਦੇ ਚਿੱਤ ਵਿਚ ਵੱਸਦਾ ਹੈ ॥ ੧।

**ਗੁਰੂ ਸਮਰਥੁ ਗਹਿ ਕਰੀਆ ਧ੍ਰੁਵ**
**ਬੁਧਿ ਸੁਮਤਿ ਸਮ੍ਹਾਰਨ ਕਉ ॥**

ਸਮਰਥ ਗੁਰੂ ਨੇ- ਸੁਭ ਸਿਖਯਾ ਦੇ ਸਿਮਰਨ ਕਰਨ ਨੂੰ-(ਤੁਹਾਡੀ) ਬੁਧੀ ਫੜਕੇ {ਧ੍ਰੁਵ} ਅੱਚਲ ਕਰ ਦਿਤੀ ਹੈ।

**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ**
**ਅਘ ਪੁੰਜ ਤਰੰਗ ਨਿਵਾਰਨ ਕਉ ॥**

ਫਿਰ (ਜੀਵਾਂ ਦੇ ਹਿਰਦੇ ਵਿਚ) ਪਾਪਾਂ ਦੇ ਝੁੰਡ (ਹਨ, ਉਨ੍ਹਾਂ ਦੇ) ਤਰੰਗਾਂ ਨੂੰ ਨਾਸ ਕਰਨ (ਦੇ ਵਾਸਤੇ ਆਪਦੇ ਦਰ ਉਤੇ) ਸਦਾ ਹੀ ਧਰਮ ਰੂਪ {ਧੁਜਾ ਫਹਰੰਤਿ} ਝੰਡਾ ਝੂਲ ਰਿਹਾ ਹੈ।

**ਮਥੁਰਾ ਜਨ ਜਾਨਿ ਕਹੀ ਜੀਅ**
**ਸਾਚੁ ਸੁ ਅਉਰੁ ਕਛੁ ਨ ਬਿਚਾਰਨ ਕਉ ॥**

ਮਥਰਾ (ਭੱਟ ਆਖਦਾ ਹੈ) ਦਾਸ ਨੇ ਦਿਲ ਵਿਚ 'ਸੱਚ' ਜਾਣਕੇ (ਏਹ ਗੱਲ) ਕਹੀ ਹੈ, (ਇਸ ਵਿਚ) ਹੋਰ ਕੁਝ ਵਿਚਾਰਨ ਨੂੰ {ਸੁ} ਸੰਸਾ ਨਹੀਂ ਹੈ।

**ਹਰਿ ਨਾਮੁ ਬੋਹਿਥੁ ਬਡੌ ਕਲਿ ਮੈ**
**ਭਵ ਸਾਗਰ ਪਾਰਿ ਉਤਾਰਨ ਕਉ ॥ ੨॥**

(ਇਸ) ਕਲਿਜੁਗ ਵਿਚ ਸੰਸਾਰ ਸਮੁੰਦਰ ਤੋਂ ਪਾਰ ਉਤਾਰਨ ਨੂੰ 'ਹਰਿ ਨਾਮ' (ਹੀ ਸਭ ਤੋਂ) ਵੱਡਾ ਜਹਾਜ ਹੈ ॥ ੨ ॥

**ਸੰਤਤਹੀ ਸਤਸੰਗਤਿ ਸੰਗ ਸੁ ਰੰਗ ਰਤੇ ਜਸੁ ਗਾਵਤ ਹੈ ॥**

(ਜੋ ਪੁਰਸ਼) ਸਤ ਸੰਗਤ ਦੇ ਨਾਲ (ਮਿਲਕੇ) ਪਰੇਮ ਵਿਚ ਰਤੇ ਹੋਏ {ਸੰਤਤ} ਇਕ ਰਸ ਉਸ (ਪ੍ਰਭੂ ਦੇ) ਜਸ ਨੂੰ ਗਾਉਂਦੇ ਹਨ।

**ਧ੍ਰਮ ਪੰਥੁ ਧਰਿਓ ਧਰਨੀਧਰ**
**ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥**

ਧਰਨੀ ਧਰ (ਪ੍ਰਭੂ ਨੇ ਜੋ) ਧਰਮ ਦਾ ਰਸਤਾ ਬਨਾਇਆ ਹੈ, (ਹੇ ਗੁਰੂ ਰਾਮਦਾਸ !) ਆਪ (ਉਸ ਵਿਚ) ਲਿਵ ਨੂੰ ਧਾਰ ਰਹੇ ਹੋ, (ਇਸ ਕਰਕ ਆਪਦਾ ਮਨ ਹੋਰ ਕਿਸੇ ਪਾਸੇ) ਜਾਂਦਾ ਨਹੀਂ ਹੈ।

**ਮਥੁਰਾ ਭਨਿ ਭਾਗ ਭਲੇ ਉਨੁ ਕੇ**
**ਮਨ ਇਛਤ ਹੀ ਫਲ ਪਾਵਤ ਹੈ ॥**

ਮਥਰਾ (ਭੱਟ) ਆਖਦਾ ਹੈ, ਉਨ੍ਹਾਂ ਦੇ ਭਾਗ ਚੰਗੇ ਹਨ (ਜੋ ਆਪ

ਦੀ ਸੇਵਾ ਕਰਦੇ ਹਨ, ਅਤੇ ਉਹ) ਮਨ ਇਛਤ ਫਲ ਨੂੰ ਪਾ ਲੈਂਦੇ ਹਨ।

ਰਵਿ ਕੇ ਸੁਤ ਕੋ ਤਿਨੁ ਤ੍ਰਾਸੁ ਕਹਾ ਜੁ
ਚਰੰਨ ਗੁਰੂ ਚਿਤੁ ਲਾਵਤ ਹੈ ॥ ੩ ॥

ਸੂਰਜ ਦੇ ਪੁਤ੍ਰ [ਯਮਰਾਜਾ] ਦਾ ਉਨ੍ਹਾਂ ਨੂੰ ਕੀ ਡਰ ਹੈ, ਜੋ ਚਿਤ ਨੂੰ ਗੁਰੂ (ਰਾਮ ਦਾਸ ਦੇ) ਚਰਨਾਂ ਨਾਲ ਜੋੜਦੇ ਹਨ ॥ ੩ ॥

ਨਿਰਮਲ ਨਾਮੁ ਸੁਧਾ ਪਰਪੂਰਨ
ਸਬਦ ਤਰੰਗ ਪ੍ਰਗਟਿਤ ਦਿਨ ਅਗਰੁ ॥

(ਜੋ ਸਤ ਸੰਗ ਰੂਪ ਸਰੋਵਰ) ਪਵਿਤ੍ਰ ਨਾਮ ਅੰਮ੍ਰਿਤ ਨਾਲ ਨੱਕੋਨੱਕ [ਲਬਾ ਲਬ ] ਭਰਿਆ ਹੋਇਆ ਹੈ, (ਉਸ ਵਿਚ) ਦਿਨ (ਚੜਨ ਤੋਂ) ਅੱਗੇ ਹੀ ਸਬਦ ਰੂਪ ਲੈਹਰਾਂ ਪ੍ਰਗਟ ਹੁੰਦੀਆਂ ਹਨ।

ਗਹਿਰ ਗੰਭੀਰੁ ਅਥਾਹ ਅਤਿ ਬਡ
ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥

(ਉਹ) ਡੂੰਘਾ ਹੈ, ਅਹਿੱਲ ਹੈ, ਅਥਾਹ ਹੈ, ਬਹੁਤ ਹੀ ਵੱਡਾ ਹੈ ਅਤੇ ਸਦਾ ਹੀ ਭਰਿਆ ਰਹਿੰਦਾ ਹੈ ਅਤੇ ਸਭ ਤਰ੍ਹਾਂ ਦੇ ਰਤਨਾਂ ਦੀ ਖਾਣਿ ਹੈ।

ਸੰਤ ਮਰਾਲ ਕਰਹਿ ਕੰਤੂਹਲ
ਤਿਨ ਜਮ ਤ੍ਰਾਸ ਮਿਟਿਓ ਦੁਖ ਨਾਗਰੁ ॥

(ਉਥੇ) ਸੰਤਾਂ ਰੂਪ {ਮਰਾਲ} ਹੰਸ {ਕੰਤੂਹਲ} ਕਲੋਲਾਂ ਕਰਦੇ ਹਨ, (ਕਿਉਂਕਿ) ਉਨ੍ਹਾਂ (ਦੇ ਮਨ ਵਿਚੋਂ) ਜਮਾਂ ਦਾ ਡਰ ਮਿਟ ਗਿਆ ਹੈ। ਅਤੇ ਦੁਖ (ਦੇਣ ਵਾਲੇ ਕਰਮਾਂ ਦੇ ਲੇਖੇ ਵਾਲੇ ਕਾਗਤ (ਫਟ ਗਏ ਹਨ)।
ਅਥਵਾ (੨) ਦੁੱਖਾਂ ਦੀ ਕਾਕਲ [ਘੰਡੀ] ਮਿਟ ਗਈ ਹੈ।

ਜੂਨਾਂ ਤੋਂ ਰਹਿਤ ਤੇ ਅਪਨੇ ਆਪ ਪ੍ਰਕਾਸ਼ ਵਾਨ ਹੈ ਅਤੇ {ਅ–ਪਾਰ} ਉਰੇ ਤੋਂ ਉਰੇ ਪਰੇ ਤੋਂ ਪਰੇ (ਵਿਆਪਕ ਹੈ)।

ਕਰਣ ਕਾਰਣ ਸਮਰਥੁ ਸਦਾ ਸੋਈ
ਸਰਬ ਜੀਅ ਮਨਿ ਧ੍ਯਾਇਯਉ ॥

(ਜੋ) ਸਦਾ (ਹੀ ਸਾਰੇ) ਕਾਰਣਾਂ ਦੇ ਕਰਣ ਨੂੰ ਸਮਰਥੱਹੇ ਅਤੇ ਸਾਰੇ ਜੀਵਾਂ ਨੇ ਉਸਨੂੰ ਆਪਨੇ ਮਨ ਵਿਚ ਧਿਆਇਆ ਹੈ।

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ
ਤੈ ਹਰਿ ਪਰਮਪਦੁ ਪਾਇਯਉ ॥ ੧ ॥

ਹੇ ਸ੍ਰੀ ਗੁਰੂ ਰਾਮਦਾਸ (ਜੀ ! ਤੁਹਾਡੀ) ਜਗਤ ਵਿਚ ਜੈ ਜੈ (ਕਾਰ ਹੋ ਰਹੀ ਹੈ, ਕਿਉਂਕਿ) ਤੁਸਾਂ ਪਰਮ ਪਦ ਰੂਪ ਹਰੀ ਪਾਇਆ ਹੈ ॥ ੧ ॥

ਸਤਿਗੁਰਿ ਨਾਨਕਿ ਭਗਤਿ ਕਰੀ
ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥

ਸਤਿਗੁਰੂ ਨੇ (ਅਰਥਾਤ ਗੁਰੂ) ਨਾਨਕ ਨੇ ਇਕ ਮਨ ਹੋਕੇ ਭਗਤੀ ਕੀਤੀ ਹੈ, ਅਤੇ ਤਨ, ਮਨ ਤੇ ਧਨ ਗੋਬਿੰਦ (ਦੇ ਅਰਥ) ਦੇ ਦਿੱਤਾ ਹੈ।

ਅੰਗਦਿ ਅਨੰਤ ਮੂਰਤਿ ਨਿਜ ਧਾਰੀ
ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥

ਅਨੰਤ ਮੂਰਤਾਂ ਵਾਲੇ (ਗੁਰੂ ਨਾਨਕ ਨੇ, ਜਦੋਂ) ਆਪ ਹੀ (ਗੁਰੂ ਅੰਗਦ ਦੀ ਮੂਰਤ ਧਾਰੀ ਸੀ (ਅਰਥਾਤ ਗੁਰੂ ਨਾਨਕ ਹੀ ਗੁਰੂ ਅੰਗਦ ਸਰੂਪ ਹੋਇਆ ਸੀ, ਉਸ ਵੇਲੇ ਉਨ੍ਹਾਂ ਦੇ) ਹਿਰਦੇ ਵਿਚ ਅਗੰਮ ਦਾ ਗਿਆਨ ਅਤੇ ਰਸਨਾ ਵਿਚ (ਅਗੰਮ) ਰਸ ਰਸ ਗਿਆ ਸੀ।

ਗੁਰਿ ਅਮਰਦਾਸਿ ਕਰਤਾਰੁ ਕੀਅਉ
ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥

ਗੁਰੂ ਨੇ, ਅਮਰਦਾਸ ਹੋਕੇ ਵਾਹਿਗੁਰੂ ਕਰਕੇ ਧਿਆਇਆ ਹੈ (ਅਤੇ ਇਸ ਤਰਾਂ) ਕਰਤਾਰ ਨੂੰ ਵੱਸ ਕਰ ਲਿਆ ਹੈ।

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ
ਤੈ ਹਰਿ ਪਰਮ ਪਦੁ ਪਾਇਯਉ ॥ ੨ ॥

ਹੇ ਸ੍ਰੀ ਗੁਰੂ ਰਾਮਦਾਸ (ਜੀ! ਤੁਹਾਡੀ) ਜਗਤ ਵਿਚ ਜੈ ਜੈ (ਕਾਰ ਹੋ ਰਹੀ ਹੈ, ਕਿਉਂਕਿ) ਤੁਸਾਂ ਪਰਮਪਦ ਰੂਪ ਹਰੀ ਨੂੰ ਪਾ ਲਿਆ ਹੈ ॥੨॥

ਨਾਰਦੁ ਧ੍ਰੂ ਪ੍ਰਹਿਲਾਦੁ ਸੁਦਾਮਾ ਪੁਬ ਭਗਤ ਹਰਿਕੇ ਜੁ ਗਣੰ॥

ਨਾਰਦ, ਧ੍ਰੂਹ, ਪ੍ਰਹਲਾਦ ਤੇ ਸੁਦਾਮਾ (ਆਦਿਕ) ਜੋ ਭੀ ਹਰੀ ਦੇ ਭਗਤ ਪਹਲੇ ਸਮੇਂ ਵਿਚ ਹੋ ਚੁਕੇ ਹੋਏ ਗਿਣੇ ਜਾਂਦੇ ਹਨ।

ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥

(ਜੋ) ਅੰਮ੍ਰੀਕ, ਜੈਦੇਵ, ਤ੍ਰਿਲੋਚਨ, ਨਾਮਦੇਵ ਅਤੇ ਕਬੀਰ (ਭਗਤ) ਕਹੇ ਜਾਂਦੇ ਹਨ।

ਤਿਨਕੌ ਅਵਤਾਰੁ ਭਯਉ ਕਲਿ ਭਿੰਤਰਿ
ਜਸੁ ਜਗਤ੍ਰ ਪਰਿ ਛਾਇਯਉ ॥

ਕਲਿਜੁਗ ਦੇ ਵਿਚ, ਉਨ੍ਹਾਂ (ਸਭਨਾਂ ਭਗਤਾਂ ਦਾ) ਅਵਤਾਰ(ਗੁਰੂ) ਰਾਮਦਾਸ ਪ੍ਰਗਟ) ਹੋਇਆ ਹੈ, (ਇਸ ਕਰਕੇ) ਜਗਤ ਵਿਚ (ਇਨ੍ਹਾਂ ਦਾ) ਜਸ ਫੈਲਿਆ ਹੋਇਆ ਹੈ।

ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ

**ਤੈ ਹਰਿ ਪਰਮਪਦੁ ਪਾਇਯਉ ॥ ੩ ॥**

ਹੇ ਸ੍ਰੀ ਗੁਰੂ ਰਾਮਦਾਸ ਜੀ ! ਜਗਤ ਵਿਚ ਤੁਹਾਡੀ ਜੈ ਜੈ ਕਾਰ ਹੋ ਰਹੀ ਹੈ, ਕਿਉਂਕਿ ਤੁਸੀ ਪਰਮਪਦ ਰੂਪ ਹਰੀ ਨੂੰ ਪਾ ਲਿਆ ਹੈ॥ ੩ ॥

**ਮਨਸਾ ਕਰਿ ਸਿਮਰੰਤ ਤੁਝੈ ਨਰ**
**ਕਾਮ ਕ੍ਰੋਧੁ ਮਿਟਿਅਉ ਜੁ ਤਿਣੰ ॥**

ਜੋ ਪੁਰਸ {ਮਨਸਾ} ਮਨ ਕਰਕੇ ਤੁਹਾਨੂੰ ਸਿਮਰਦੇ ਹਨ, ਉਨ੍ਹਾਂ (ਦੇ ਮਨ ਵਿਚੋਂ) ਕਾਮ ਤੇ ਕ੍ਰੋਧ ਰੂਪ(ਵਿਕਾਰ) ਮਿਟ ਗਿਆ ਹੈ।

**ਬਾਚਾ ਕਰਿ ਸਿਮਰੰਤ ਤੁਝੈ ਤਿਨ੍ਹ**
**ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥**

ਜੋ (ਪੁਰਸ) ਤੁਹਾਨੂੰ {ਬਾਚਾ} ਬਾਣੀ ਕਰਕੇ ਸਿਮਰਦੇ ਹਨ, ਇਕ ਖਿਨ ਵਿਚ ਉਨ੍ਹਾਂ ਦਾ ਦੁਖ-ਦਰਿਦ੍ਰ ਮਿਟ ਜਾਂਦਾ ਹੈ।

**ਕਰਮ ਕਰਿ ਤੁਅ ਦਰਸ ਪਰਸ ਪਾਰਸ ਸਰ**
**ਬਲ੍ਯ ਭਟ ਜਸੁ ਗਾਇਯਉ ॥**

(ਜੋ ਪੁਰਸ) {ਕਰਮ} ਸ਼ਰੀਰ ਕਰਕੇ ਤੁਹਾਡੇ ਦਰਸਨ ਨੂੰ ਪਰਸਦੇ [ਜਾਂ ਕਰਦੇ] ਹਨ, (ਉਹ) ਪਾਰਸ ਰੂਪ {ਸਰ} ਹੋ ਜਾਂਦੇ ਹਨ, ਬੱਲਯ (ਨਾਮ ਵਾਲੇ) ਭੱਟ ਨੇ (ਇਸ ਤਰ੍ਹਾਂ ਨਾਲ ਤੁਹਾਡੇ) ਜਸ ਨੂੰ ਗਾਵਿਆ ਹੈ।

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ**
**ਤੈ ਹਰਿ ਪਰਮ ਪਦੁ ਪਾਇਯਉ ॥ ੪ ॥**

ਹੇ ਸ੍ਰੀ ਗੁਰੂ ਰਾਮਦਾਸ ਜੀ ! ਜਗਤ ਵਿਚ ਤੁਹਾਡੀ ਜੈ ਜੈ (ਕਾਰ ਹੋ ਰਹੀ ਹੈ ਕਿਉਂਕਿ) ਤੁਸਾਂ ਪਰਮ ਪਦ (ਦਾਤੇ) ਹਰੀ ਨੂੰ ਪਾ ਲਿਆ ਹੈ॥੪॥

**ਜਿਸ ਸਤਿਗੁਰਸਿਮਰੰਤ ਨਯਨ ਕੇਤਿਮਰ ਮਿਟਹਿ ਖਿਨੁ ॥**

ਜਿਸ ਸਤਿਗੁਰੂ ਦੇ ਸਿਮਰਨੇ ਕਰਕੇ (ਬੁਧੀ ਰੂਪ) ਅਖਾਂ ਦਾ (ਅਗਿਆਨ ਰੂਪ) ਤਿਮਰ(ਰੋਗ) ਖਿਨ ਵਿਚ ਮਿਟ ਜਾਂਦਾ ਹੈ।

**ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥**

ਜਿਸ ਸਤਿਗੁਰੂ ਦੇ ਸਿਮਰਨ ਕਰਕੇ ਹਿਰਦੇ ਵਿਚ ਦਿਨੋ ਦਿਨ ਹਰਿ ਨਾਮ (ਦਾ ਵਾਸਾ ਹੁੰਦਾ ਹੈ)।

**ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥**

ਜਿਸ ਸਤਿਗੁਰੂ ਦਾ ਸਿਮਰਨ ਹੀ ਦਿਲ ਦੀ ਤਪਸ਼ ਨੂੰ ਮਿਟਾ ਦੇਂਦਾ ਹੈ।

**ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵਨਿਧਿ ਪਾਵੈ ॥**

ਜਿਸ ਸਤਿਗੁਰੂ ਦਾ ਸਿਮਰਨ ਕਰਕੇ (ਜੀਵ) ਰਿਧਾਂ, ਸਿਧਾਂ, ਤੇ ਨੌ ਨਿਧਾਂ ਨੂੰ ਪਾ ਲੈਂਦਾ ਹੈ।

**ਸੋਈ ਰਾਮਦਾਸੁ ਗੁਰੁ ਬਲ੍ਯ ਭਣਿ**
**ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥**

'ਬੱਲਯ' (ਭੱਟ) ਕਹਿੰਦਾ ਹੈ, ਓਹੀ ਗੁਰੂ ਰਾਮਦਾਸ ਜੀ ਹਨ, (ਹੇ ਜੀਵੋ !) ਸੰਗਤ ਵਿਚ ਮਿਲਕੇ (ਗੁਰੂ ਰਾਮਦਾਸ ਜੀ ਦੀ) {ਧੰਨਿ ਧੰਨਿ} ਜੈ ਜੈ ਕਾਰ ਕਰੋ।

**ਜਿਹ ਸਤਿਗੁਰ ਲਗਿ ਪ੍ਰਭੁ ਪਾਈਐ**
**ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥ ੫੪ ॥**

ਜਿਸ ਸਤਿਗੁਰੂ (ਦੀ ਚਰਨੀ) ਲਗਕੇ ਪ੍ਰਭੂ ਨੂੰ ਪਾਈਦਾ ਹੈ, ਹੇ ਨਰੋ ! ਉਸ ਸਤਿਗੁਰੂ ਦਾ ਸਿਮਰਨ ਕਰੋ ॥ ੫ ॥ ੫੪ ॥

**ਕਲਿਜੁਗ ਦੁਰਤ ਦੂਰਿ ਕਰਬੇ ਕਉ**
**ਦਰਸਨੁ ਗੁਰੂ ਸਗਲ ਸੁਖ ਸਾਗਰੁ ॥ ੪॥**

ਗੁਰੂ ਦਾ ਦਰਸਨ ਕਲਿਜੁਗ ਦੇ {ਦੁਰਤ} ਪਾਪ-ਸੰਤਾਪ ਨੂੰ ਦੂਰ ਕਰਨ ਨੂੰ (ਸਮਰਥ ਹੈ ਅਤੇ) ਸਾਰੇ ਸੁਖਾਂ ਦਾ ਸਮੁੰਦਰ ਹੈ ॥ ੪ ॥

**ਜਾਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ**
**ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥**

ਜਿਸਨੂੰ (ਪਾਉਨ ਵਾਸਤੇ) ਮੁਨੀ ਜਨ ਧਿਆਨ ਧਰਦੇ [ਨਿਰਵਿਕਲਪ ਸਮਾਧੀ ਲਾਂਦੇ] ਹਨ, (ਅਤੇ ਫਿਰ ਅਨੇਕਾਂ ਹੀ ਜਗਯਾਸੂ ਜਨ) ਸਾਰੇ (ਸਜਨਾਂ, ਮਿਤ੍ਰਾਂ ਤੇ ਸਬੰਧੀਆਂ ਵਲੋਂ ਉਦਾਸ ਹੋਕੇ) ਸਾਰੇ ਜੁਗਾਂਵਿਚਫਿਰਦੇ ਰਹੇ ਹਨ,(ਪਰ ਉਨ੍ਹਾਂ ਵਿਚੋਂ) ਕਦੇ ਕੋਈ ਇਕ(ਵਿਰਲੇ ਜਗਯਾਸੂ ਨੇ ਹੀ) ਆਤਮ ਗਿਆਨ ਨੂੰ ਪਾਇਆ ਹੈ।

**ਬੇਦ ਬਾਨੀ ਸਹਿਤ ਬਿਰੰਚਿ ਜਸ ਗਾਵੈ**
**ਜਾਕੋ ਸਿਵ ਮੁਨਿ ਗਹਿ ਨ ਤਜਾਤ ਕਬਿਲਾਸ ਕੰਉ ॥**

ਬੇਦ ਰੂਪ ਬਾਨੀ ਸਮੇਤ, ਬ੍ਰਹਮਾਂ ਨੂੰ ਜਿਸਦੇ ਜਸ ਨੂੰ ਗਾਂਵਿਆ ਹੈ, ਅਤੇ ਕੈਲਾਸ਼ (ਪਰਬਤ ਉਤੇ, ਸ਼ਿਵਜੀ ਆਦਿਕ ਮੁਨੀ (ਜਨਾਂ ਨੇ ਜਿਸਦੇ ਧਿਆਨ ਧਰਨ ਰੂਪ ਕਰਮ ) ਨੂੰ ਗ੍ਰਹਣ ਕੀਤਾ ਹੈ(ਅਤੇ ਅੱਜ ਤਕ)ਛਡਿਆ ਨਹੀਂ ਹੈ।

**ਜਾਕੌ ਜੋਗੀ ਜਤੀ ਸਿਧ ਸਾਧਿਕ**
**ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥**

ਜਿਸ ਨੂੰ (ਪ੍ਰਾਪਤ ਕਰਨ ਦੇ ਵਾਸਤੇ) ਅਨੇਕਾਂ ਹੀ ਜੋਗੀ, ਜਤੀ,

ਸਿਧ ਤੇ ਸਾਧਿਕ ਤਪ (ਕਰ ਰਹੇ ਹਨ, ਅਤੇ ਅਨੇਕਾਂ ਹੀ) ਜਟਾਂ-ਜੂਟ ਭੇਖ ਧਾਰਨ ਕੀਤੇ ਹੋਏ (ਸੰਸਾਰ ਵਲੋਂ) ਉਦਾਸ ਹੋਕੇ (ਜਗਤ ਵਿਚ) ਫਿਰ ਰਹੇ ਹਨ।

**ਸੁ ਤਿਨਿ ਸਤਿਗੁਰਿ ਸੁਖਿ ਭਾਇ ਕ੍ਰਿਪਾ ਧਾਰੀ ਜੀਅ**
**ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥ ੫ ॥**

ਸੋ ਉਸਨੇ ਆਪ ਹੀ ਸਤਿਗੁਰੂ (ਅਮਰਦਾਸ ਰੂਪ) ਹੋਕੇ {ਸੁਖਿ ਭਾਇ} ਸਹਜ-ਭਾ ਨਾਲ ਆਪਣੇ ਦਿਲ ਵਿਚ ਕ੍ਰਿਪਾ ਧਾਰੀ ਹੈ, ਅਤੇ ਗੁਰੂ ਰਾਮਦਾਸ ਨੂੰ ਨਾਮ(ਜਪਨ ਤੇ ਜਪਵਾਨ) ਦੀ ਵਡਿਆਈ ਦਿੱਤੀ ਹੈ ॥੫॥

**ਨਾਮੁ ਨਿਧਾਨੁ ਧਿਆਨ ਅੰਤਰ ਗਤਿ**
**ਤੇਜ ਪੁੰਜ ਤਿਹੁ ਲੋਗ ਪ੍ਰਗਾਸੇ ॥**

(ਜੋ ਵਾਹਿਗੁਰੂ) ਨਾਮ ਦਾ ਖਜ਼ਾਨਾ (ਹੈ, ਅਤੇ ਵਾਹਿਗੁਰੂ ਦਾ) ਧਿਆਨ(ਜਿਸਦੇ) ਹਿਰਦੇ ਅੰਦਰ {ਗਤਿ} ਪ੍ਰਾਪਤ ਹੈ, ਉਹ ਤੇਜ ਦਾ) ਪੁੰਜ ਰੂਪ(ਗੁਰੂ ਰਾਮਦਾਸ) ਤਿੰਨਾਂ ਲੋਕਾਂ ਵਿਚ (ਆਪਣੇ ਨਿਜ ਰੂਪ) ਪ੍ਰਕਾਸ਼ ਕਰ ਰਿਹਾ ਹੈ।

**ਦੇਖਤ ਦਰਸੁ ਭਟਕਿ ਭ੍ਰਮੁ ਭਜਤ**
**ਦੂਖ ਪਰਹਰਿ ਸੁਖ ਸਹਜ ਬਿਗਾਸੇ ॥**

(ਜਿਨ੍ਹਾਂ ਦੇ) ਦਰਸ਼ਨ ਨੂੰ ਵੇਖਦਿਆਂ ਹੀ ਭਟਕਨਾ ਤੇ ਭਰਮ ਭੱਜ [ਨਾਸ ਹੋ] ਜਾਂਦੇ ਹਨ, ਦੁਖ ਨਾਸ ਹੋ ਜਾਂਦਾ ਅਤੇ ਸਹਜੇ ਹੀ ਸੁਖ ਦਾ ਬਿਗਾਸ [ਖਿੜਾਉ] ਹੋ ਜਾਂਦਾ ਹੈ !

**ਸੇਵਕ ਸਿਖ ਸਦਾ ਅਤਿ ਲੁਭਿਤ**
**ਅਲਿ ਸਮੂਹ ਜਿਉ ਕੁਸਮ ਸੁਬਾਸੇ ॥**

ਜਿਵੇਂ {ਅਲਿ ਸਮੂਹ} ਭੌਰਿਆਂ ਦਾ ਝੁੰਡ ਕਮਲ ਫੁਲ ਦੀ ਸ਼ੁਭ ਵਾਸ਼ਨਾ ਉਤੇ ਲੁਭਾਇਆ ਰਹਿੰਦਾ ਹੈ,(ਇਵੇਂ ਹੀ ਜਿਨ੍ਹਾਂ ਦੇ ਦਰਸ਼ਨ ਉਤੇ) ਸਿੱਖ-ਸੇਵਕ ਸਦਾ ਹੀ ਅਤਯੰਤ ਲੁਭਾਏ ਰਹਿੰਦੇ ਹਨ।

**ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ**
**ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

ਗੁਰੂ(ਅਮਰ ਦਾਸ ਜੀ) ਨੇ ਆਪਨੇ ਵਿਦਯਮਾਨ(ਹੁੰਦੇ ਹੋਇਆ ਹੀ ਗੁਰਤਾ ਰੂਪ) ਸੱਚੇ ਤਖਤ ਉਤੇ ਸ੍ਰੀ ਗੁਰੂ ਰਾਮਦਾਸ ਜੀਨੂੰ ਆਪ ਹੀ ਸਥਾ-ਪਨ ਕੀਤਾ ਹੈ (ਅਰਥਾਤ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਨੇ ਜੀਊਂਦੇ ਹੁੰਦੇ ਹੋਇਆਂ ਹੀ ਸ੍ਰੀ ਰਾਮਦਾਸ ਜੀ ਨੂੰ ਆਪਨੀ ਗੱਦੀ ਉਤੇ ਬਿਠਾਕੇ ਗੁਰੂ ਸਥਾਪਨ ਕਰ ਦਿੱਤਾ ਹੋਇਆ ਹੈ) ॥ ੬ ॥

**ਤਰ੍ਉ ਸੰਸਾਰੁ ਮਾਯਾ ਮਦ ਮੋਹਿਤ**
**ਅੰਮ੍ਰਿਤ ਨਾਮੁ ਦੀਅਉ ਸਮਰਥੁ॥**

ਮਾਇਆ ਦੇ ਮਦ ਵਿਚ ਮੋਹੇ ਹੋਏ (ਜਿਸ ਜੀਵ ਨੂੰ) ਸਮਰਥ(ਗੁਰੂ ਨੇ) ਨਾਮ ਅੰਮ੍ਰਿਤ ਦਿੱਤਾ ਹੈ, (ਉਹ) ਸੰਸਾਰ ਸਮੁੰਦਰ ਤੋਂ ਤਰ ਗਿਆ ਹੈ

**ਫੁਨਿ ਕੀਰਤਿ ਵੰਤ ਸਦਾ ਸੁਖ ਸੰਪਤਿ**
**ਰਿਧਿ ਅਰੁ ਸਿਧਿ ਨ ਛੋਡਇ ਸਥੁ॥**

ਫਿਰ(ਉਸ) ਸੁਖ ਸੰਪਦਾਨੂੰ ਪਾਕੇ, ਸਦਾ ਕੀਰਤੀ ਵਾਲਾ ਹੋਇਆ ਹੈ,ਅੰਤੇ ਰਿਧੀਆਂ-ਸਿਧੀਆਂ (ਨੇ ਉਸਦਾ) ਸਾਥ ਨਹੀਂ ਛੱਡਿਆ ਹੈ।

**ਦਾਨਿ ਬਡੌ ਅਤਿਵੰਤੁ ਮਹਾਂ ਬਲਿ**
**ਸੇਵਕਿ ਦਾਸਿ ਕਹਿਓ ਇਹੁ ਤਥੁ॥**

(ਉਹ) ਅਤਯੰਤ ਤਥਾ ਦਾਨੀ ਹੈ,(ਆਦਿਕ ਕਮਾਦਿਕ ਵੈਰੀਆਂਨੂੰ

ਜਿੱਤਨ ਵਾਲਾ) ਮਹਾਂ ਬਲੀ (ਸੂਰਮਾ ਹੈ)'ਦਾਸ' ਨਾਮ ਵਾਲੇ (ਭੱਟ) ਸੇਵਕ ਨੇ ਸਿਧਾਂਤ (ਰੂਪ ਏਹ ਬਚਨ) ਕਿਹਾ ਹੈ, ਕਿ:-

**ਤਾਹਿ ਕਹਾ ਪਰਵਾਹ ਕਾਹੂ ਕੀ ਜਾਕੈ**
**ਬਸੀਸਿ ਧਰਿਓ ਗੁਰਿ ਹਥੁ॥ ੭ ॥੪੯॥**

ਉਸਨੂੰ ਕਿਸੇ ਦੀ ਕੀਹ ਪਰਵਾਹ ਹੈ, ਜਿਸਦੇ ਸਿਰ ਉਤੇ ਗੁਰੂ (ਰਾਮਦਾਸ ਜੀ ਨੇ ਆਪਨਾ) ਹੱਥ ਧਰਿਆ ਹੈ। ੭ ॥ ੪੯ ॥

**ਤੀਨਿ ਭਵਨ ਭਰਪੂਰਿ ਰਹਿਓ ਸੋਈ**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**

(ਜੋ) ਤਿੰਨਾਂ ਲੋਕਾਂ ਵਿਚ ਪੂਰਨ ਹੋ ਰਿਹਾ ਹੈ, (ਉਸਨੇ) ਆਪਨੇ ਸਦਰਸ[ਜੇਹਾ] (ਹੋਰ) ਕੋਈ ਜਗਤ ਵਿਚ ਬਣਾਇਆ ਹੀ ਨਹੀਂ ਹੈ।

**ਆਪੁਨ ਆਪੁ ਆਪ ਹੀ ਉਪਾਯਉ ॥**
**ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥**

(ਜਿਸਨੇ) ਅਪਨੇ ਆਪ ਤੋਂ ਆਪੇ ਹੀ(ਜਗਤ ਨੂੰ ਪੈਦਾ ਕੀਤਾ ਹੈ ਦੇਵਤੇ, ਮਨੁਖਾਂ ਤੇ ਦੈਤਾਂ (ਨੇ ਭੀ ਜਿਸਦਾ) ਅੰਤ ਨਹੀਂ ਪਾਇਆ ਹੈ

**ਪਾਯਉ ਨਹੀ ਅੰਤੁ ਸੁਰੇ ਅਸੁਰਹ**
**ਨਰ ਗਣ ਗੰਧ੍ਰਬ ਖੋਜੰਤ ਫਿਰੇ ॥**

ਦੇਵਤੇ, ਦੈਤਾਂ ਤੇ ਮਨੁਖਾਂ ਨੇ ਜਿਸਦਾ) ਅੰਤ ਨਹੀਂ ਪਾਇਆ ਹੈ,। ਅਤੇ ਗਣ ਗੰਧਰਬ (ਜਿਸ ਦੇ) ਖੋਜਦੇ ਫਿਰਦੇ ਹਨ (ਪਰ ਅਜੇ ਤਕ ਉਨ੍ਹਾਂ ਨੂੰ, ਲੱਭਾ ਨਹੀਂ ਹੈ)।

**ਅਬਿਨਾਸੀਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥**

(ਜੋ) ਉੱਤਮ-ਪੁਰਖ [ਵਾਹਿਗੁਰੂ]ਨਾਸ ਤੋਂ ਰਹਿਤ ਹੈ, ਅਚੱਲ ਹੈ,

**ਜਿਨਿ ਸਬਦੁ ਕਮਾਇ ਪਰਮਪਦੁ ਪਾਇਓ**
**ਸੇਵਾ ਕਰਤ ਨ ਛੋਡਿਓ ਪਾਸੁ ॥**

ਜਿਨ੍ਹਾਂ ਨੇ ਸ਼ਬਦ ਕਮਾਕੇ ਪਰਮਪਦ ਪਾਯਾ ਹੈ, ਅਤੇ (ਗੁਰੂ ਅਮਰ ਦਾਸ ਜੀ ਦੀ) ਸੇਵਾ ਕਰਦਿਆਂ (ਹੋਯਾਂ, ਉਨ੍ਹਾਂ ਦਾ) ਪਾਸਾ ਨਹੀਂ ਛਡਿਆ ਹੈ।

**ਤਾਤੇ ਗਉਹਰੁ ਗ੍ਯਾਨ ਪ੍ਰਗਟੁ ਉਜੀਆਰਉ**
**ਦੁਖ ਦਰਿਦ੍ਰ ਅੰਧ੍ਯਾਰ ਕੋ ਨਾਸੁ ॥**

ਜਿਸ ਕਰਕੇ (ਉਨ੍ਹਾਂ ਨੂੰ) ਗਿਆਨ (ਰੂਪ) ਮੋਤੀ ਪ੍ਰਗਟਿਆ ਹੈ, (ਜਿਸਦੇ) ਪ੍ਰਕਾਸ਼ ਕਰਕੇ ਦੁਖ ਦਰਿਦ੍ਰ (ਰੂਪ) ਅੰਧੇਰੇ ਦਾ ਨਾਸ (ਹੋਗਯਾਹੈ)।

**ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ**
**ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸ ॥**

'ਕੀਰਤ' ਕਵਿ (ਕਹਿੰਦਾ ਹੈ), ਜੋ (ਸੰਸਾਰ ਵਲੋਂ) ਮੁੜਕੇ {ਸੰਤ} (ਗੁਰੂ ਦੇ ਚਰਨੀ ਲਗੇ ਹਨ, ਉਨ੍ਹਾਂ ਨੂੰ ਕਾਮ ਕਰੋਧ ਤੇ ਜਮਾਂ ਦਾ ਡਰ ਨਹੀਂ (ਰਿਹਾ ਹੈ)।

**ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ**
**ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥ ੧ ॥**

ਜਿਵੇਂ ਗੁਰੂ ਨਾਨਕ (ਜੀ ਦੇ) {ਅੰਗਿ} ਸਰੀਰ ਦੇ ਸੰਗ ਕਰਕੇ (ਗੁਰੂ) ਅੰਗਦ (ਦੇਵ ਜੀ ਪ੍ਰਗਟੇ ਸਨ), ਤਿਵੇਂ ਹੀ ਗੁਰੂ ਅਮਰ (ਜੀ) ਦੇ (ਸੰਗ ਕਰਕੇ) ਗੁਰੂ ਰਾਮਦਾਸ ਜੀ (ਪ੍ਰਗਟੇ ਹਨ) ॥ ੧ ॥

**ਜਿਨਿ ਸਤਿਗੁਰੁ ਸੇਵਿ ਪਦਾਰਥੁ ਪਾਯਉ**

## ਨਿਸਿ ਬਾਸਰੁ ਹਰਿ ਚਰਨ ਨਿਵਾਸੁ ॥

ਜਿਸਨੇ ਸਤਿਗੁਰੂ (ਅਮਰਦਾਸ ਜੀ ਦੀ) ਸੇਵਾ ਕਰਕੇ (ਨਾਮ ਪਦਾਰਥ ਪਾਯਾ ਹੈ, (ਉਸਦਾ) ਰਾਤ ਦਿਨ ਹਰੀ ਦੇ ਚਰਨਾਂ ਵਿਚ ਵਾਸਾ ਹੋਯਾ ਹੈ।

## ਤਾਤੇ ਸੰਗਤਿ ਸਘਨ ਭਾਇ ਭਉ ਮਾਨਹਿ ਤੁਮ ਮਲੀਆਗਰ ਪ੍ਰਗਟ ਸੁਬਾਸੁ ॥

(ਹੇ ਗੁਰੂ ਰਾਮਦਾਸ ਜੀ !) ਇਸੇ ਕਰਕੇ ਸੰਗਤ ਗੂੜ੍ਹੇ ਪ੍ਰੇਮ ਤੇ ਡਰ ਨਾਲ ਤੁਹਾਨੂੰ ਮੰਨਦੀ ਹੈ, ਅਤੇ {ਮਲੀਆਗਰ} ਚੰਦਨ ਦੀ ਵਾਸ਼ਨਾ (ਵਾਗੂੰ ਤੁਹਾਡਾ ਜਸ ਜਗਤ ਵਿਚ) ਪ੍ਰਗਟ ਹੈ।

## ਧ੍ਰੂ ਪ੍ਰਹਿਲਾਦ ਕਬੀਰ ਤਿਲੋਚਨ ਨਾਮ ਲੈਤ ਉਪਜੵੋ ਜੁ ਪ੍ਰਗਾਸੁ॥

ਨਾਮ ਜਪਨੇ ਕਰਕੇ ਜੋ ਗਿਆਨ ਧ੍ਰੂਹ, ਪ੍ਰਹਿਲਾਦ, ਕਬੀਰ ਤੇ ਤ੍ਰਿਲੋਚਨ ਭਗਤ ਨੂੰ ਪ੍ਰਗਟ ਹੋਯਾ ਸੀ, (ਉਹੋ ਹੀ ਗਿਆਨ ਸਰੂਪ ਤੁਸੀਂ ਹੋ)।

## ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥ ੨ ॥

ਜਿਸਦਾ ਦਰਸ਼ਨ ਕਰਦਿਆਂ ਮਨ ਵਿਚ ਵੱਡਾ ਅਨੰਦ ਹੁੰਦਾ ਹੈ, ਓਹੀ ਸੰਤਾਂ ਦਾ ਆਸਰਾ ਰੂਪ ਰਾਮਦਾਸ ਹੈ ॥ ੨ ॥

## ਨਾਨਕਿ ਨਾਮੁ ਨਿਰੰਜਨ ਜਾਨੵਉ ॥ ਕੀਨੀ ਭਗਤਿ ਪ੍ਰੇਮ ਲਿਵ ਲਾਈ ॥

(ਜਿਸਦਾ) ਨਾਮ (ਗੁਰੂ) ਨਾਨਕ (ਦੇਵ ਸੀ, ਉਸਨੂੰ ਤਾਂ) ਨਿਰੰਜਨ ਹੀ ਜਾਣੋ, (ਫਿਰ ਭੀ ਉਸਨੇ) ਪ੍ਰੇਮਾ ਭਗਤੀ ਕਰਨ ਵਿਚ ਲਿਵ ਲਾਈਸੀ

**ਤਾਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ**
**ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥**

ਉਸਦੇ ਸਰੀਰ ਦੇ ਸੰਗ ਤੋਂ (ਗੁਰੂ) ਅੰਗਦ (ਦੇਵ) ਸ਼ਾਇਰ* [ਕਵਿਰਾਜ] (ਪ੍ਰਗਟ) ਹੋਯਾ ਸੀ, ਅਤੇ ਉਸਨੇ {ਸਬਦ ਸੁਰਤਿ}= ਬ੍ਰਹਮ ਗਿਆਨ ਦੀ ਨੀਂਹ ਰੱਖ ਦਿੱਤੀ ਸੀ (ਅਰਥਾਤ ਗੁਰ ਬਾਣੀ ਦੇ ਪ੍ਰਚਾਰ ਕਰਨ ਦਾ ਮੁਢ ਬੰਨ੍ਹ ਦਿੱਤਾ ਸੀ, ਤੇ ਗੁਰਮੁਖੀ ਅੱਖਰ ਪ੍ਰਚਾਰੇ ਸਨ)।

**ਗੁਰ ਅਮਰਦਾਸ ਕੀ ਅਕਥ ਕਥਾ ਹੈ ਇਕ ਜੀਹ ਕਛੁ ਨ ਜਾਈ॥**

ਸ੍ਰੀ ਗੁਰੂ ਅਮਰ ਦਾਸ (ਜੀ) ਦੀ (ਤਾਂ) ਕਥਾ ਹੀ ਅਕਥ ਹੈ (ਮੇਰੀ) ਜੀਭ ਇਕ (ਹੈ, ਇਸ ਲਈ ਮੈਥੋਂ ਉਨ੍ਹਾਂ ਦੀ) ਕੁਝ (ਉਪਮਾਂ) ਕਹੀ ਨਹੀਂ ਜਾਂਦੀ।

**ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ**
**ਅਬ ਗੁਰ ਰਾਮਦਾਸ ਕਉ ਮਿਲੀ ਬਡਾਈ॥ ੩ ॥**

ਸਾਰੀ ਸ੍ਰਿਸਟੀ ਦੇ ਤਾਰਣ ਨੂੰ ਹੁਣ (ਗੁਰਤਾ ਰੂਪ) ਵਡਿਆਈ ਸ੍ਰੀ ਗੁਰੂ ਰਾਮਦਾਸ ਸੋਢੀ ਨੂੰ ਮਿਲੀ ਹੈ ॥ ੩ ॥

**ਹਮ ਅਵਗੁਣਿ ਭਰੇ ਏਕੁ ਗੁਣ ਨਾਹੀ ॥**
**ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥**

---

*ਕਈ ਗਿਆਨੀ 'ਸ਼ਾਇਰ' ਦਾ ਅਰਥ ਸਮੁੰਦਰ ਕਰਦੇ ਹਨ, ਅਤੇ ਤੁਕ ਦੇ ਅੰਤਲੇ ਪਾਦ ਨੂੰ 'ਕੀਨੀ ਵਰਖਾਈ' ਬਨਾਕੇ 'ਵਰਖਾ ਕੀਤੀ' ਅਰਥ ਕਰਦੇ ਹਨ, (ਜੋ ਦਰੁਸਤ ਨਹੀਂ ਭਾਸਦਾ, ਕਿਉਂਕਿ ਬਰਖਾ ਸਮੁੰਦਰ ਨਹੀਂ ਕਰਦਾ ਸਗੋਂ ਸਮੁੰਦਰ ਤੋਂ ਜਲ ਪ੍ਰਾਪਤ ਕਰਕੇ 'ਬਦਲ' ਬਰਖਾ ਕਰਦੇ ਹਨ।

ਅਸੀਂ ਔਗੁਣਾਂ ਦੇ ਭਰੇ (ਹੋਏ ਹਾਂ, ਸਾਡੇ ਵਿਚ) ਗੁਣ ਇਕ ਭੀ ਨਹੀਂ ਹੈ। (ਨਾਮ) ਅੰਮ੍ਰਿਤ ਨੂੰ ਛੱਡਕੇ ਵਿਸ਼ੇ (ਰੂਪ) ਜ਼ੇਹਰ ਨੂੰ ਖਾਂਦੇ ਹਾਂ।

**ਮਾਯਾ ਮੋਹ ਭਰਮ ਪੈ ਭੂਲੇ ਸੁਤਦਾਰਾ ਸਿਉ ਪ੍ਰੀਤਲਗਾਈ॥**

ਮਾਯਾ ਮੋਹ (ਕਰਕੇ) ਭਰਮ ਵਿਚ ਭੁੱਲੇ (ਫਿਰਦੇ ਹਾਂ, ਅਤੇ) ਪੁਤ੍ਰ ਤੇ ਇਸਤ੍ਰੀ ਨਾਲ ਪ੍ਰੀਤੀ ਲਾਈ ਹੋਈ ਹੈ।

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**

ਹੇ ਗੁਰੋ (ਤੁਹਾਡੀ) ਸੰਗਤ ਹੀ ਇਕ ਉੱਤਮ ਰਸਤਾ ਸੁਣਿਆ ਹੈ, (ਕਿ) ਉਸਦੇ ਮਿਲਦਿਆਂ ਹੀ ਜਮਾਂ ਦਾ ਡਰ ਮਿਟ ਜਾਂਦਾ ਹੈ।

**ਇਕ ਅਰਦਾਸਿ ਭਾਟ ਕੀਰਤਿ ਕੀ**
**ਗੁਰ ਰਾਮਦਾਸ ਰਾਖਹੁ ਸਰਣਾਈ ॥ ੪ ॥ ੫੮ ॥**

ਹੇ ਗੁਰੂ ਰਾਮਦਾਸ ਜੀ ! 'ਕੀਰਤਿ' ਭੱਟ ਦੀ ਇਕ (ਏਹੋ) ਬੇਨਤੀ ਹੈ, (ਕਿ ਮੈਨੂੰ ਆਪਣੀ) ਸਰਣ ਵਿਚ ਰਖੋ ॥ ੪ ॥ ੫੮ ॥

**ਮੋਹੁ ਮਲਿ ਬਿਵਸਿ ਕੀਅਉ ਕਾਮੁ ਗ਼ਹਿਕੇਸ ਪਛਾੜ੍ਉ ॥**

ਮੋਹ ਰੂਪ ਮੱਲ ਨੂੰ (ਤੁਸਾਂ) {ਬਿ} ਬਿਲਕੁਲ ਵੱਸ ਕਰ ਲਿਆ ਹੈ ਅਤੇ ਕਾਮ ਨੂੰ (ਸੰਕਲਪ ਰੂਪ) ਕੇਸਾਂ ਤੋਂ ਫੜਕੇ ਪਟਕਾਯਾ ਹੈ।

**ਕ੍ਰੋਧ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਉ ॥**

{ਪਰਚੰਡਿ} ਤੁੰਦ ਮਿਜ਼ਾਜ਼ ਵਾਲੇ ਕ੍ਰੋਧ ਨੂੰ (ਤੁਸਾਂ) ਟੋਟੇ ਟੋਟੇ ਕਰ ਦਿੱਤਾ ਹੈ, ਅਤੇ ਲੋਭ ਨੂੰ {ਅਪਮਾਨ} ਬੇਇਜ਼ਤੀ ਨਾਲ ਝਾੜ ਦਿੱਤਾ ਹੈ।

**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**

ਜੰਮਣਾ ਤੇ ਮਰਣਾ ਹੱਥ ਜੋੜਕੇ (ਤੁਹਾਡੇ ਦਰ ਤੇ ਹਨ, ਤੁਹਾਡਾ) ਜੋ ਹੁਕਮ (ਉਨ੍ਹਾਂ ਨੂੰ) ਹੁੰਦਾ ਹੈ ਉਹ ਮੰਨਦੇ ਹਨ।

**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁ ਪ੍ਰਸੰਨੇ ॥**

ਸੰਸਾਰ ਸਮੁੰਦਰ (ਉਤੇ ਤੁਸਾਂ ਨਾਮ ਦਾ ਪੁੱਲ) ਬੰਨ੍ਹ ਦਿੱਤਾ ਹੈ, ਅਤੇ ਆਪ ਨੇ ਪ੍ਰਸੰਨ ਹੋਕੇ (ਉਸ ਪੁਲ ਦੇ ਆਸਰੇ ਸਾਰੇ) ਸਿਖ ਸੰਸਾਰ ਪਾਰ ਤੋਂ ਲੰਘਾਏ ਹਨ।

**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**

(ਆਪਦੇ) ਸਿਰ ਉਤੇ (ਜਸ ਰੂਪ) {ਆਤਪਤੁ} ਛੱਤ੍ਰ (ਫਿਰਦਾ ਹੈ, ਅਤੇ ਗੁਰਤਾ ਰੂਪ) ਸੱਚੇ ਤਖਤ ਉਤੇ ਜੋਗ ਤੇ ਭੋਗ (ਰੂਪ) ਬਲ ਦੇ ਸੰਜੁਗਤ (ਸ਼ੋਭਾ ਪਾ ਰਹੇ ਹੋ)।

**ਗੁਰ ਰਾਮਦਾਸ ਸਚੁ ਸਲ੍ ਭਣਿ**

**ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥**

'ਸਲਜ' (ਭੱਟ) ਸੱਚ ਕਹਿੰਦਾ ਹੈ–ਹੇ ਰਾਮਦਾਸ! ਤੂੰ ਅਟੱਲ ਰਾਜਾ ਹੈਂ) ਅਤੇ (ਸ਼ੁਭ ਗੁਣਾਂ ਰੂਪ ਤੇਰਾ) ਦਲ (ਔਗਣਾਂ ਰੂਪ ਦੁਸ਼ਮਨ ਤੋਂ) ਭੱਜਦਾ ਨਹੀਂ ਹੈ ॥ ੧ ॥

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥**

ਹੇ ਸਤਿਗੁਰੂ! (ਇਸ) {ਚਹੁ ਜੁਗੀ} ਸੰਸਾਰ ਵਿਚ ਤੂੰ {ਆਪਿ ਆਪੇ} ਸੁਤੇ ਸਿੱਧ ਪਰਮੇਸ਼ਰ ਰੂਪ ਹੈਂ।

**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥**

ਦੇਵਤੇ, ਮਨੁਖ, ਸਾਧਿਕ, ਸਿਧ ਤੇ ਸਿੱਖ (ਤੈਨੂੰ) {ਧੁਰਹ ਧੁਰੁ} ਹਮੇਸ਼ਾਂ ਹੀ ਸੇਂਵਦੇ ਰਹਿੰਦੇ ਹਨ।

**ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥**

(ਤੂੰ) {ਆਦਿ ਜੁਗਾਦਿ} ਹਮੇਸ਼ਾਂ (ਇਕ ਸਾਰ) ਹੈ, (ਤੇਰਾ) ਆਦਿ ਨਹੀਂ ਹੈ, (ਅਤੇ ਅੰਤ ਭੀ ਨਹੀਂ ਹੈ, ਤੂੰ) ਤਿੰਨਾਂ ਲੋਕਾਂ (ਵਿਚ ਅਪਨੀ ਕਲਾ ਧਾਰੀ (ਹੋਈ ਹੈ)।

**ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥**

(ਤੁਸੀਂ) {ਜੰਮਹਿ} ਜਮਾਂ ਦੇ {ਅਗਮ} ਮਹਾਨ ਕਠਨ {ਨਿਗਮ} ਰਸਤੇ ਤੋਂ ਬਚਾਣ ਵਾਲੇ ਹੋ, {ਜੰਮਿਹਿ*} ਜੰਮਣਾ ਤੇ {ਜਰਾ} ਮਰਣਾ (ਇਨ੍ਹਾਂ ਉਤੇ) {ਆਰੋਅਹ} ਸਵਾਰ ਹੋ, (ਅਰਥਾਤ ਜਨਮ ਮਰਣ ਦਾ ਜੋਰ ਤੁਹਾਡੇ ਤੇ ਨਹੀਂ ਹੈ, ਸਗੋਂ ਤੁਸੀਂ ਇਨ੍ਹਾਂ ਉਤੇ ਹੁਕਮ ਕਰਦੇ ਹੋ।

**ਗੁਰ ਅਮਰਦਾਸਿ ਥਿਰੁ ਥਪਿਅਉ**

**ਪਰਗਾਮੀ ਤਾਰਣ ਤਰਣ ॥**

ਸ੍ਰੀ ਗੁਰੂ ਅਮਰ ਦਾਸ ਜੀ ਨੇ (ਤੁਹਾਨੂੰ) ਅਚੱਲ (ਤਖਤ ਉਤੇ) ਕਾਇਮ ਕੀਤਾ ਹੈ, (ਤੁਸੀਂ ਸੰਸਾਰ ਸਮੁੰਦਰ ਤੋਂ) {ਪਰਗਾਮੀ} ਪਾਰ ਪੁਜੇ ਹੋਏ ਹੋ, ਅਤੇ (ਹੋਰਨਾਂ ਨੂੰ) ਤਾਰਣ (ਲਈ) ਜਹਾਜ਼ (ਰੂਪ) ਹੋ।

**ਅਘ ਅੰਤਕ ਬਦੈ ਨ ਸਲ੍ਯ ਕਵਿ**

**ਗੁਰ ਰਾਮਦਾਸ ਤੇਰੀ ਸਰਣ ॥ ੨ ॥ ੬੦ ॥**

ਹੇ ਗੁਰੂ ਰਾਮਦਾਸ ! 'ਸੱਲ੍ਹ' ਕਵਿ ਤੇਰੀ ਸ਼ਰਣ (ਹੈ, ਕਿਉਂਕਿ

---

* ਜੰਮਹਿ' ਪਦ ਵਿਚ ਸਲੇਸ ਹੈ। ਪੁਰਾਣਾ ਵਿਚ ਕਾਲ ਦੀ ਧੀ ਦਾ ਨਾਮ 'ਜਰਾ' ਲਿਖਯਾ ਹੈ, ਇਸ ਅੱਗ ਵਿਚ 'ਜਰਾ' ਦਾ ਅਰਥ 'ਮੌਤ' ਹੈ। ਅਥਵਾ (੨)–(ਆਪ ਨੂੰ) ਜ਼ਰਾ ਭਰ ਵੀ) {ਆ+ਰੋਹ+ਹੀ ਕ੍ਰੋਧ} (ਆਦਿਕ ਵਿਕਾਰ) ਨਹੀਂ ਹਨ।

ਤੁਸੀਂ) {ਅਘ ਅੰਭ} ਪਾਪਾਂ ਨੂੰ ਨਾਸ ਕਰਨ ਵਾਲੇ ਤੇ {ਕਬ*} ਗਿਆਨ ਦੇਣ ਵਾਲ ਹੋ ॥੨॥ ੬੦ ॥

## ਸਵਈਏ ਮਹਲੇ ਪੰਜਵੇ ਕੇ

**੧ ੴ ਸਤਿਗੁਰ ਪ੍ਰਸਾਦਿ ॥ ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥**

ਉਸ ਅਚੱਲ ਤੇ ਅਬਨਾਸੀ ਪੁਰਖ ਨੂੰ ਸਿਮਰਦਾ ਹਾਂ ! ਜਿਸਦੇ ਸਿਮਰਨਾ ਕਰਕੇ ਕੁਮਤੀ (ਰੂਪ) ਮੈਲ ਨਾਸ ਹੋ ਜਾਂਦੀ-ਹੈ।

**ਸਤਿਗੁਰ ਚਰਣ ਕਵਲ ਰਿਦਿ ਧਾਰੰ ॥**

**ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥**

ਸਤਿਗੁਰੂ (ਨਾਨਕ ਦੇਵ ਜੀਦੇ)ਚਰਨ ਕਮਲਾਂਨੂੰ ਹਿਰਦੇ ਵਿਚਵਸਾਂਦਾ ਹਾਂ! (ਅਤੇ) ਸਹਜੇ ਹੀ ਗੁਰੂ ਅਰਜਨ(ਦੇਵ ਜੀਦੇ)ਗੁਣਾਂਦੀਵੀਚਾਰ ਕਰਦਾ ਹਾਂ।

**ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥**

**ਸਗਲ ਮਨੋਰਥ ਪੂਰੀ ਆਸਾ ॥**

ਗੁਰੂ ਰਾਮਦਾਸ ਜੀ ਦੇ ਘਰ ਵਿਚ (ਜਿਨ੍ਹਾਂ ਨੇ) ਪ੍ਰਕਾਸ਼ ਕੀਤਾ ਹੈ। ਸਾਰੇ(ਸਿਖਾਂ ਤੇ ਸੇਵਕਾਂ ਦੇ)ਮਨੋਰਥ ਅਤੇ(ਜਿਸਨੇ)ਆਸਾ ਪੂਰੀ(ਕੀਤੀਹੈ)।

**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥**

---

*ਸੰਸਕ੍ਰਿਤ, ਕਵਿ–ਸੂਰਜ, (ਭਾਵ ਵਿਚ ਗਿਆਨ) ।ਅਥਵਾ 'ਕਵਿਤਾ' ਦੇਣ ਵਾਲੇ ਹੋ ।ਨੋਟ–ਸੰਪ੍ਰਦਾਈ ਇਉਂ ਭੀ ਕਰਦੇ ਹਨ:–

(੧)–ਅਘ 'ਅਤਕ ਬਦੇਨ' = ਪਾਪ ਨਾਸਕ ਕਹੇ ਜਾਂਦੇ ਹੋ।

(੨)–'ਅਘ ਅੰਤਕ ਬਦੇ ਨ' ਪਾਪਾਂ ਤੇ ਜਮ ਨੂੰ ਨਹੀਂ {ਬਦੇ} ਗਿਣਦੇ ਹੋ, ਅਰਥਾਤ ਪਾਪਾਂ ਤੇ ਯਮਰਾਮ ਨੂੰ ਕੁਝ ਭੀ ਨਹੀਂ ਬਿੱਦਦੇ ਹੋ।

## ਕਲੁ ਜੋੜਿ ਕਰ ਸੁਜਸੁ ਵਖਾਣਿਓ ॥

(ਹੇ ਗੁਰੂ ਅਰਜਨ ਦੇਵ ਜੀ) ਤੁਸਾਂ ਜਨਮ ਤੋਂ ਹੀ ਗੁਰਸਿਖਯਾ ਦੁਆਰਾ ਬ੍ਰਹਮ ਨੂੰ ਪਛਾਣ ਲਿਆ ਹੈ। (ਇਸ ਲਈ) 'ਕੱਲਜ'(ਭੱਟ ਨੇ)ਹੱਥ ਜੋੜਕੇ (ਤੇਰਾ) ਸੁਭ ਜਸ ਕਥਨ ਕੀਤਾ ਹੈ।

## ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥

{ਜਨਕੁ} ਮਾਨੋਂ ਹਰੀ (ਨੇ ਤੁਹਾਨੂੰ) ਭਗਤੀ ਤੋਂ ਜੋਗ ਨੂੰ ਜਿੱਤਨ ਵਾਲਾ ਹੀ ਪੈਦਾ ਕੀਤਾ ਹੈ।

## ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ ॥

(ਤੁਸਾਂ) ਸ਼ਬਦ ਰੂਪ ਗੁਰੂ ਨੂੰ ਪ੍ਰਕਾਸਿਆ ਹੈ, (ਅਰਥਾਤ ਗੁਰੂ ਗ੍ਰੰਥ ਸਾਹਿਬ ਸਾਜਿਆ ਹੈ,ਅਤੇ) ਹਰੀ ਨੂੰ ਰਸਨਾ ਉਤੇ ਬਿਠਾ ਲਿਆ ਹੈ, (ਅਰਥਾਤ ਸਿਮਰਨ ਤੁਹਾਡੀ ਰਸਨਾ ਤੇ ਵੱਸਦਾ ਹੈ) ।

## ਗੁਰੁ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥

(ਜਿਵੇਂ) ਗੁਰੂ ਨਾਨਕ (ਜੀ ਦੇ ਚਰਨੀ ਲੱਗਦੇ ਗੁਰੂ ਅੰਗਦ (ਦੇਵ ਜੀ ਨੇ ਅਤੇ ਉਨ੍ਹਾਂ ਦੀ ਚਰਣੀ) ਲੱਗਕੇ (ਸ੍ਰੀ ਗੁਰੂ) ਅਮਰ (ਦਾਸ ਜੀ,ਅਤੇ ਫਿਰ ਤਿਨ੍ਹਾਂ ਦੀ ਸੇਵਾ ਵਿਚ ਲੱਗਕੇ (ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਗੁਰਤਾ ਰੂਪ) ਉੱਤਮ ਪਦ ਨੂੰ ਪਾਯਾ ਹੈ।

## ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥ ੧॥

ਹੇ ਗੁਰੂ ਅਰਜਨ (ਦੇਵ ਜੀ ! ਤਿਵੇਂ ਹੀ ਤੁਸੀਂ) ਗੁਰੂ ਰਾਮਦਾਸ (ਜੀ ਦੇ) ਘਰ ਵਿਚ ਭਗਤੀ (ਸਰੂਪ) ਆਣ ਉਤਰੇ ਹੋ॥ ੧ ॥

**ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥**

(ਪਰ ਇਸ ਗੱਲ ਨੂੰ) ਵੱਡੇ ਭਾਗਾਂ ਵਾਲਿਆਂ ਨੇ ਵੀਚਾਰਿਆ ਹੈ। ਅਤੇ (ਆਪ ਦਾ) ਉਪਦੇਸ ਹਿਰਦੇ ਵਿਚ ਵਸਾਯਾ ਹੈ।

**ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜ੍ਹਾਅਉ ॥**

ਹੇ ਗੁਰੋ ! (ਜਿੰਨ੍ਹਾਂ ਨੂੰ ਤੁਸਾਂ) ਨਾਮ ਦ੍ਰਿੜ੍ਹਾਯਾ ਹੈ, (ਉਨ੍ਹਾਂ ਦੇ) ਮਨ ਨੇ {ਮਾਣਕੁ} ਸੁਧ ਹੋਕੇ ਸੰਤੋਖ ਨੂੰ ਪਾਯਾ ਹੈ।

**ਅਗਮ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥**

ਹੇ ਸਤਿਗੁਰੂ (ਜੀ ! ਫਿਰ ਤੁਸਾਂ ਉਸਨੂੰ) ਅਗਮ ਅਗੋਚਰ ਪਾਰ-ਬ੍ਰਹਮ ਦਾ ਦਰਸ਼ਨ ਕਰਾ ਦਿੱਤਾ ਹੈ।

**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ**
**ਅਨਭਉ ਠਹਰਾਯਉ ॥ ੨ ॥**

ਹੇ ਗੁਰੂ ਅਰਜਨ (ਦੇਵ ਜੀ ! ਅਸਾਂ ਤਾਂ ਆਪਨੂੰ) ਗੁਰ ਰਾਮਦਾਸ ਦੇ ਘਰ ਵਿਚ {ਅਨਭਉ} ਬ੍ਰਹਮ ਰੂਪ ਕਰਕੇ ਮੰਨਿਆ ਹੈ।੨॥

**ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥**

{ਜਨਕ} ਗਿਆਨ ਦਾ ਰਾਜ ਵਰਤਾਯਾ ਹੈ,(ਹੁਣ ਕਲਜੁਗ ਵਿਚ) ਸਤਜੁਗ ਆਨ {ਲੀਣਾ} ਮਿਲਿਆ ਹੈ।

**ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥**

(ਜਿਸਨੇ) ਗੁਰੂ ਦੇ ਉਪਦੇਸ਼ ਨੂੰ ਮੰਨਿਆ ਹੈ(ਉਸਦਾ) ਨਾਂ ਪਤੀਜਣ ਵਾਲਾ ਮਨ ਪਤੀਜ ਗਿਆ ਹੈ।

**ਗੁਰ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥**

ਸ੍ਰੀ ਗੁਰੂ ਨਾਨਕ (ਦੇਵ ਜੀ)ਸੱਚ ਦੀ ਨੀਂਹ ਬਨਾਕੇ (ਆਪ ਤਾਂ) {ਸਤਿਗੁਰ} ਅਕਾਲ ਪੁਰਖ ਦੇ ਨਾਲ {ਲੀਣਾ} ਅਭੇਦ ਹੋ ਗਏ ਹਨ ।

**ਗੁਰੁਅਰਜੁਨੁ ਘਰਿ ਗੁਰਰਾਮਦਾਸ ਅਪਰੰਪਰੁ ਬੀਣਾ ॥੩॥**

ਗੁਰੂ ਰਾਮਦਾਸ (ਜੀ ਦੇ) ਘਰ ਵਿਚ ਸ੍ਰੀ ਗੁਰੂ ਅਰਜਨ (ਦੇਵ ਹੀ) {ਅਪਰੰਪਰੁ} ਸੁਧ ਬ੍ਰਹਮ ਰੂਪ {ਬੀਣਾ} ਡਿੱਠਾ ਜਾਂਦਾ ਹੈ । ॥੩॥

**ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਯ੍ਯਉ**
**ਬਿਮਲ ਬੁਧਿ ਸਤਿਗੁਰਿ ਸਮਾਣਉ ॥**

ਹੇ ਹਰੀ ਰਾਜੇ ! (ਤੂੰ ਇਕ) {ਗੂੜ੍ਹਉ} ਗੁੱਝਾ ਖੇਲ ਕੀਤਾ ਹੈ, (ਕਿ ਜਿਸਨੇ) ਸੰਤੋਖ ਆਦਿਕ (ਗੁਣਾਂ ਨੂੰ) ਭਲੀ ਪ੍ਰਕਾਰ ਗ੍ਰਹਿਣ ਕੀਤਾ ਹੈ, ਉਸ) ਨਿਰਮਲ ਬੁਧੀ ਵਾਲੇ ਸਤਿਗੁਰੂ ਦੇ (ਵਿਚ ਹੀ ਤੂੰ) ਸਮਾ ਰਿਹਾ ਹੈਂ।

**ਆਜੋਨੀ ਸੰਭਵਿਅਉ ਸੁਜਸੁ ਕਲ੍ਯ੍ਯ ਕਵੀਅਣਿ ਬਖਾਣਿਅਉ॥**

ਹੇ ਅਜੋਨੀ ! (ਜਿਥੇ ਤੂੰ) ਆਪਣਾ ਆਪ ਪ੍ਰਕਾਸ਼ ਕੀਤਾ ਹੈ, (ਉਸ ਦਾ) ਸ਼ੁਭ ਜਸ 'ਕੱਲ' (ਆਦਿਕ) ਕਵੀਆਂ ਨੇ ਕਥਨ ਕੀਤਾ ਹੈ ।

**ਗੁਰਿ ਨਾਨਕਿ ਅੰਗਦੁ ਵਰ੍ਯ੍ਯਉ**
**ਗੁਰਿ ਅੰਗਦਿ ਅਮਰ ਨਿਧਾਨੁ ॥**

ਗੁਰੂ ਨਾਨਕ ਜੀ ਨੇ (ਸ੍ਰੀ)ਅੰਗਦ (ਜੀ ਨੂੰ) ਵਰ ਦਿੱਤਾ ਸੀ, ਅਤੇ (ਗੁਰੂ) ਅੰਗਦ ਜੀ ਨੇ (ਸ੍ਰੀ) ਅਮਰ (ਦਾਸ ਜੀ ਨੂੰ) ਖਜ਼ਾਨਾ (ਬਖਸਿਆ ਸੀ, ਅਤੇ ਫਿਰ ਉਨ੍ਹਾਂ ਨੇ ਗੁਰੂ ਰਾਮਦਾਸ ਨੂੰ ਸੌਂਪਿਆ ਸੀ) ।

**ਗੁਰਿ ਰਾਮਦਾਸ ਅਰਜੁਨੁ ਵਰ੍ਯ੍ਯਉ**
**ਪਾਰਸੁ ਪਰਸੁ ਪ੍ਰਮਾਣੁ ॥੪॥**

ਗੁਰੂ ਰਾਮਦਾਸ (ਜੀ ਨੇ ਗੁਰੂ) ਅਰਜਨ (ਦੇਵ ਜੀ ਨੂੰ) ਵਰ ਦਿੱਤਾਹੈ, (ਇਹ ਵਾਰਤਾ) ਪਾਰਸ ਦੇ ਪਰਸਨ (ਦੇ ਹੀ) {ਪ੍ਰਮਾਣੁ} ਸਮਾਨ(ਹੋਈ ਹੈ) ॥੪॥

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**

(ਜੋ) ਨਿੱਤ ਜੀਵਨ ਰੂਪ ਹੈ, ਅਮੋਲਕ ਹੈ ਤੇ ਜੂਨਾਂ ਤੋਂ ਰਹਿਤ ਹੈ, (ਓਹੀ ਗੁਰੂ) ਅਰਜਨ ਰੂਪ ਹੋਕੇ {ਸੰਭਉ} ਪ੍ਰਗਟ ਹੋਇਆ ਹੈ।

**ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥**

(ਜੋ) ਡਰ ਨਾਸ ਕਰਨ ਵਾਲਾ ਹੈ, ਪਰਾਏ ਦੁੱਖਾਂ ਨੂੰ ਦੂਰ ਕਰਨ ਵਾਲਾ ਹੈ ਅਤੇ ਅਪਾਰ ਅਨਭਵ ਸਰੂਪ ਹੈ।

**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖਦਾਤਉ ॥**

(ਜੋ)ਨਾ ਫੜੇ ਜਾਣ ਵਾਲੇ ਮਨ ਨੂੰ ਫੜਨ ਵਾਲਾ ਹੈ, ਭ੍ਰਮਤੇ ਭ੍ਰਾਂਤੀ ਨੂੰ ਸਾੜਨ ਵਾਲਾ ਹੈ, ਸ਼ਾਂਤੀ ਅਤੇ ਸੁਖ ਦੇ ਦੇਣ ਵਾਲਾ ਹੈ।

**ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥**

(ਜੋ) ਪੂਰਨ ਬਿਧਾਤਾ ਪੁਰਖ ਸੁਤੇ ਪ੍ਰਕਾਸ਼ਵਾਨ ਹੈ, (ਉਸੇ ਦਾ ਰੂਪ) {ਉਦਵਿਅਉ} ਪ੍ਰਗਟ ਹੋਇਆ ਹੈ।

**ਨਾਨਕ ਆਦਿ ਅੰਗਦ ਅਮਰ**
**ਸਤਿਗੁਰ ਸਬਦਿ ਸਮਾਇਅਉ ॥**

ਸਤਿਗੁਰੂ ਨਾਨਕ ਤੋਂ ਆਦ ਲੈਕੇ, (ਸ੍ਰੀ ਗੁਰੂ) ਅੰਗਦ (ਜੀ, ਸ੍ਰੀ ਗੁਰੂ) ਅਮਰ (ਜੀ ਆਦਿਕ ਸਾਰੇ ਸਬਦ [ਬ੍ਰਹਮ] ਵਿਚ ਸਮਾ ਗਏ ਹਨ।

**ਧਨੁ ਧੰਨੁ ਗੁਰੂ ਰਾਮਦਾਸੁ ਜਨਿ**
**ਪਾਰਸੁ ਪਰਸਿ ਮਿਲਾਇਅਉ ॥ ੫ ॥**

ਗੁਰੂ ਰਾਮਦਾਸ ਜੀ ਧੰਨ ਧੰਨ ਹਨ, ਜਿਸਨੇ (ਗੁਰੂ ਰੂਪ) ਪਾਰਸ ਨੂੰ ਪਰਸਿਆ ਹੈ,(ਗੁਰੂ ਨੇ ਉਸਨੂੰ ਆਪਨੇ ਨਾਲ)ਮਿਲਾ ਲਿਆ ਹੈ (ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅਰਜਨ ਜੀ ਨੂੰ ਆਪਣੇ ਨਾਲ ਮਿਲਾਕੇ ਆਪਨੇ ਜੇਹਾ ਹੀ ਬਣਾ ਲਿਆ ਹੈ) ॥ ੫ ॥

**ਜੈ ਜੈ ਕਾਰੁ ਜਾਸੁ ਜਗ ਅੰਦਰਿ**
**ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥**

ਜਗਤ ਵਿਚ ਜਿਸਦਾ ਜੈ ਜੈ ਕਾਰ (ਹੋ ਰਿਹਾ ਹੈ, ਜੋ) ਭਾਗਾਂ ਦਾ ਮੰਦਰ ਹੈ ਅਤੇ {ਸਿਵ} ਕਲਯਾਨ ਸਰੂਪ ਨਾਲ ਜੁੜਿਆ ਰਹਿੰਦਾ ਹੈ।

**ਗੁਰੁ ਪੂਰਾ ਪਾਯਉ ਬਡਭਾਗੀ**
**ਲਿਵ ਲਾਗੀ ਮੇਦਨਿ ਭਰੁ ਸਹਤਾ ॥**

ਵਡੇ ਭਾਗਾਂ ਕਰਕੇ (ਤੁਸਾਂ ਉਹ) ਪੂਰਾ ਗੁਰੂ [ਵਾਹਿਗੁਰੂ] ਪਾਇਆ ਹੈ, (ਜਿਸਦੇ ਨਾਮ ਸਿਮਰਨ ਵਿਚ) {*ਮੇਦਨਿ ਭਰੁ ਸਹਤਾ} ਸ਼ੇਸ਼ਨਾਗ ਦੀ ਲਿਵ ਲੱਗੀ ਹੋਈ ਹੈ।

**ਭਯ ਭੰਜਨੁ ਪਰ ਪੀਰ ਨਿਵਾਰਨੁ**
**ਕਲ੍ਯ੍ਯ ਸਹਾਰ ਤੋਹਿ ਜਸੁ ਬਕਤਾ ॥**

ਹੇ ਡਰ ਨਾਸ ਕਰਨ ਵਾਲੇ ! ਹੇ ਪਰਾਈ ਪੀੜ ਨੂੰ ਨਵਿਰਤ ਕਰਨ ਵਾਲੇ। 'ਕਲਯ ਸਹਾਰ' (ਨਾਮ ਵਾਲਾ ਭੱਟ) ਤੇਰੇ ਜਸ ਨੂੰ ਉਚਾਰਨ ਕਰਦਾ ਹੈ।

**ਕੁਲਿ ਸੋਢੀ ਗੁਰ ਰਾਮਦਾਸ ਤਨੁ**

---

*ਮੇਦਨਿ = ਧਰਤੀ। ਸ਼ੇਸ਼ਨਾਗ ਧਰਤੀ ਦੇ ਭਾਰ ਨੂੰ ਸਹਾਰੀ ਖੜਾ ਹੈ, ਇਸ ਕਰਕੇ ਉਸਦਾ ਨਾਮ ਹੋ ਗਿਆ ਹੈ–'ਮੇਦਨਿ ਭਾਰ ਸਹਤਾ'।

## ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥

ਸੋਢੀ ਕੁਲ ਵਾਲੇ ਗੁਰੂ ਰਾਮਦਾਸ ਜੀਦੇ{ਤਨੁ}ਪੁਤ੍ਰ (ਸ੍ਰੀ ਗੁਰੂ) ਅਰਜਨ (ਦੇਵ ਜੀ) ਧਰਮ ਦਾ {ਧੁਜਾ} ਝੰਡਾ ਰੂਪ ਹਰੀ ਦਾ ਭਗਤ ਹੈ ॥੬।

## ਧ੍ਰੰਮ ਧੀਰੁ ਗੁਰਮਤਿ ਗੰਭੀਰੁ ਪਰ ਦੁਖ ਬਿਸਾਰਣੁ ॥

ਹੇ ਗੰਭੀਰ ਬੁੱਧੀ ਵਾਲੇ ਗੁਰੂ (ਜੀ ! ਆਪ) ਧਰਮ ਦੀ ਧਿਰ ਅਤੇ ਪਰਾਏ ਦੁਖ ਦੂਰ ਕਰਨ ਵਾਲੇ ਹੋ।

## ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥

ਹਰੀ ਦੇ ਸਮਾਨ ਉਦਾਰ [ਦਾਤੇ] ਹੋ (ਅਤੇ ਆਪ ਦਾ) {ਸਾਰੁ} ਸ੍ਰੇਸ਼ਟ ਉਪਦੇਸ (ਜੀਵ ਦੇ ਮਨ ਵਿਚੋਂ) ਅਹੰਮੇਵ ਨੂੰ ਨਿਵਾਰਨ ਵਾਲਾ ਹੈ।

## ਮਹਾ ਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥

ਹੇ ਸਤਿਗੁਰੂ (ਜੀ ! ਆਪ) ਮਹਾ ਦਾਨੀ ਤੇ ਮਹਾ ਗਿਆਨੀ (ਹੋ, ਆਪ ਦੇ) ਮਨ ਵਿਚੋਂ (ਦਾਤਾਂ ਵੰਡਨ ਦਾ) ਚਾਉ ਨਹੀਂ ਥੱਕਦਾਹੈ(ਅਰਥਾਤ ਚਾਉ ਦਾ ਹਟਨਾ ਤਾਂ ਕੀ ਹੈ, ਇਹ ਚਾਉ ਥੱਕਦਾ ਭੀ ਨਹੀਂ ਹੈ)।

## ਸਤਿਵੰਤੁ ਹਰਿ ਨਾਮੁ ਮੰਤ੍ਰ ਨਵ ਨਿਧਿ ਨ ਨਿਖੁਟੈ ॥

(ਆਪ)ਸਤਜ ਵਾਲੇ(ਹੋ,ਆਪ ਦੀ) ਹਰਿ ਨਾਮ ਮੰਤ੍ਰ ਰੂਪ ਨੌਨਿਧੀ ਭੀ ਮੁਕਦੀ ਨਹੀਂ ਹੈ (ਅਰਥਾਤ ਜਿਵੇਂਆਪ ਅਨਥੱਕ ਦਾਤੇ ਹੋ,ਤਿਵੇਂਆਪ ਦੀ ਅਮੁੱਕ ਸੰਪਦਾ ਹੈ ਅਤੇ ਉਹ ਸੰਪਦਾ ਨੌ ਨਿਧਾਂਰੂਪ'ਹਰਿਨਾਮਮੰਤ੍ਰ' ਹੈ)।

## ਗੁਰ ਰਾਮਦਾਸ ਤਨੁ ਸਰਬ ਮੈ ਸਹਜਿਚੰਦੋਆ ਤਾਣਿਅਉ ॥

ਹੇ ਗੁਰੂ ਰਾਮਦਾਸ (ਜੀ ਦੇ)ਪੁਤ੍ਰ (ਗੁਰੂ ਅਰਜਨ ਦੇਵ ਜੀ ! ਤੁਹਾਡੇ ਜਸ ਰੂਪ) ਚੰਦੋਆ ਸਾਰੇ (ਲੋਕਾਂ) ਵਿਚ ਸਹਜੇ ਹੀ ਤਾਣਿਆ ਗਿਆ ਹੈ।

**ਗੁਰਅਰਜੁਨ ਕਲ੍ਯ੍ਹਚਰੈ ਤੈ ਰਾਜ ਜੋਗ ਰਸੁ ਜਾਣਿਅਉ ॥੭॥**

{ਕਲ੍ਯ੍ਹਚਰੈ=ਕਲਜ+ਉਚਰੈ} 'ਕਲਜ'(ਨਾਮ ਵਾਲਾ ਭੱਟ) ਆਖਦਾ ਹੈ।(ਹੇ) ਗੁਰੂਅਰਜਨ (ਦੇਵ ਜੀ !) ਤੁਸਾਂ ਰਾਜ-ਜੋਗ ਦੇ ਰਸਨੂੰ ਜਾਣਲਿਆ ਹੈ ॥੭॥

**ਭੈ ਨਿਰਭਉ ਮਾਣਿਅਉ ਲਾਖ੍ਯ੍ਯੁ ਮਹਿ ਅਲਖੁ ਲਖਾਯਉ ॥**

ਡਰ (ਰੂਪ ਸੰਸਾਰ ਵਿਚ ਰਹਿੰਦੇ ਹੋਇਆਂ) ਨਿਰਭਉ (ਹੋਕੇ ਅਨੰਦ) ਮਾਣਿਆ ਹੈ, (ਅਤੇ ਜੋ) ਲਖਾਂ (ਦੇਹਾਂ) ਵਿਚ (ਵਿਆਪਕ ਹੋਕੇ ਭੀ ਅਲਖ ਹੈ, ਉਸ) ਅਲਖ ਨੂੰ ਲਖ [ਜਾਣ] ਲਿਆ ਹੈ।

**ਅਗਮੁ ਅਗੋਚਰ ਗਤਿ ਗੰਭੀਰੁ ਸਤਿਗੁਰਿ ਪਰਚਾਯਉ ॥**

ਸਤਿਗੁਰੂ ਨੇ ਅਗਮ, ਅਗੋਚਰ ਤੇ ਗੰਭੀਰ ਗਤੀ (ਵਾਲੇ ਨਾਲ ਤੁਹਾਡਾ) ਪਰਚਾ ਪਾ ਦਿਤਾ ਹੈ।

**ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ ॥**

ਗੁਰੂ ਦੇ ਪਰਚੇ ਨੂੰ ਪ੍ਰਵਾਨ ਕਰਕੇ (ਤੁਸਾਂ) ਰਾਜ ਵਿਚ (ਰਹਿੰਦੇ ਹੋਯਾਂ) ਜੋਗ ਕਮਾ ਲਿਆ ਹੈ।

**ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ ॥**

ਹੇ ਗੁਰੂ (ਜੀ ! ਤੁਸੀ) ਧੰਨ ਹੋ, ਧੰਨ ਹੋ, ਧੰਨ ਹੋ, ਨਾ ਭਰੇ ਜਾਣ ਵਾਲੇ ਤਲਾਵ ਨੂੰ ਤੁਸਾਂ ਨਕੋ-ਨਕ ਭਰ (ਭਾਵ ਤ੍ਰਿਸ਼ਨਾਲੂ ਜੀਵਾਂ ਨੂੰ ਪ੍ਰੇਮ ਵਿਚ ਪੂਰਨ ਕਰ) ਦਿਤਾ ਹੈ।

**ਗੁਰ ਗਮ ਪ੍ਰਮਾਣਿ ਅਜਰੁ ਸਰਿ ਸੰਤੋਖ ਸਮਾਇਯਉ ॥**

ਗੁਰੂ ਦੇ {ਗਮ} ਮਾਰਗ [ਭਾਵ-ਗੁਰ ਸਿਖੀ] ਨੂੰ ਪ੍ਰਵਾਨ ਕਰਕੇ, (ਤੁਸਾਂ) ਅਜਰ (ਵਸਤੂ ਨੂੰ) ਜਰ ਲਿਆ ਹੈ (ਅਰਥਾਤ ਬੇਅੰਤ ਸ਼ਕਤੀਆਂ ਦਾ ਮਾਲਕ ਹੁੰਦੇ ਹੋਇਆਂ ਭੀ ਆਪਨੀ ਸ਼ਕਤੀ ਜ਼ਾਹਰ ਨਹੀਂ ਕੀਤੀ ਹੈ) ਅਤੇ

ਸੰਤੋਖ(ਆਦਿਕ ਦੇਵੀ ਸੰਪਦਾ ਦੇ ਗੁਣਾਂਰੂਪ)ਤਲਾਉ ਵਿਚਸਮਾਏਰਹਿੰਦੇਹੋ।

**ਗੁਰਅਰਜੁਨ ਕਲੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥**

ਕੱਲਜ (ਨਾਮ ਵੌਲਾ ਭੱਟ)ਆਖਦਾਹੈ, ਤੁਸਾਂ ਨਿਜ-ਜੋਗ[ਆਤਮ ਗਿਆਨ] ਨੂੰ ਸਹਜੇ ਹੀ ਪਾਲਿਆ ਹੈ ॥੮॥

**ਅਮਿਉ ਰਸਨਾ ਬਦਨਿ ਬਰਦਾਤਿ**

**ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਯਉ ॥**

ਹੇ ਅਲਖ ਅਪਾਰ (ਰੂਪ ਵਾਲੇ) ਗੁਰੂ ਸੂਰਮੇ ਜੀ ! ਅੰਮ੍ਰਤ ਰਸਨ ਵਾਲੇ{ਬਦਨਿ} ਮੂੰਹ ਤੋਂ (ਜਿਸਨੂੰ) ਸਬਦ [ਉਪਦੇਸ] ਦਾ ਵਰ ਦਾਨ ਦੇਂਦੇ ਹੋ, (ਉਸਦੀ) ਹੌਮੈ ਨਵਿਰਤ ਕਰ ਦੇਂਦੇ ਹੋ।

**ਪੰਚਾਹਰੁਨਿਦਲਿਅਉ ਸੁੰਨਸਹ ਜਿਨਿ ਜ ਘਰਿਸਹਾਰ੍ਯਉ॥੯**

(ਤੁਸਾਂ ਮਨ ਨੂੰ){ਪੰਚ+*ਆਹਰੁਨਿ} ਚੁਰਾਣਵਾਲੇ ਪੰਜਾਂ]ਗਿਆਨ ਇੰਦ੍ਰੀਆਂ] ਨੂੰ ਦਲ ਸੁਟਿਆ ਹੈ (ਇਸ ਕਰਕੇ ਤੁਹਾਡਾ ਮਨ) ਸੁੰਨ[ਫੁਰਨੇ ਤੋਂ ਰਹਿਤ] ਹੋਕੇ ਸਹਜੇ ਹੀ ਆਪਨੇ ਘਰ [ਆਤਮ ਸਰੂਪ] ਵਿਚ ਟਿਕ ਗਿਆ ਹੈ।

**ਹਰਿਨਾਮਿ ਲਾਗਿ ਜਗ ਉਧਰ੍ਯਉ**

**ਸਤਿਗੁਰੁ ਰਿਦੈ ਬਸਾਇਅਉ ॥**

---

*ਸੰਸਕ੍ਰਿਤ, ਆਹਰਣ = ਛੀਨਣਾ, ਕਿਸੇਪਦਾਥ ਤੋਂ ਇਕ ਪਦਾਰਥ ਨੂੰ ਦੂਜੀ ਥਾਂ ਉਤੇ ਲੇ ਜਾਣਾ। ਸੰਪ੍ਰਦਾਈ ਇਸਦਾ ਅਰਥ ਕਰਦੇ ਹਨ-(ਵਿਸ਼ੇ ਰੂਪ) ਪੰਜਾਂ ਹਰਨੀਆਂ ਨੂੰ। ਅਥਵਾ (੨) ਅਗਯਾਨ ਰੂਪ ਪੰਚਾਨਨ [ਸ਼ੇਰ]ਨੂੰ—ਦਲ ਸੁਟਿਆ ਹੈ।

(ਜਿਸ) ਹਰਿ ਨਾਮ ਦੇ (ਸਿਮਰਨ ਵਿਚ) ਲੱਗਕੇ ਜਗਤ ਦਾ ਉਧਾਰ ਹੋਇਆ ਹੈ, ਅਤੇ ਹੋਵੇਗਾ (ਉਸ ਨਾਮਨੂੰ) ਸਤਿਗੁਰੂ (ਨੇ ਆਪਨੇ) ਹਿਰਦੇ ਵਿਚ ਵਸਾ ਲਿਆ ਹੈ।

**ਗੁਰ ਅਰਜੁਨ ਕਲੁਚਰੈ ਤੈ ਜਨ**
**ਕਹ ਕਲਸੁ ਦੀਪਾਇਓ ॥ ੯ ॥**

ਕੱਲਜ (ਨਾਮ ਵਾਲਾ ਭੱਟ) ਆਖਦਾ ਹੈ, ਹੇ ਗੁਰੂ ਅਰਜਨ (ਦੇਵ ਜੀ) ! ਤੁਸਾਂ (ਨੇ ਅਪਨੇ) ਦਾਸਾਂ ਨੂੰ ਕਲਸ ਰੂਪ (ਵਾਹਿਗੁਰੂ ਨਾਮ) ਰੋਸ਼ਨ [ਪ੍ਰਕਾਸ਼]-ਉਜਾਲਾ] ਕਰ ਦਿੱਤਾ ਹੈ।੯॥

***ਸੋਰਠੇ ॥ ਗੁਰੁ ਅਰਜਨੁ ਪੁਰਖੁ ਪ੍ਰਮਾਣੁ**
**ਪਾਰਥਉ ਚਾਲੈ ਨਹੀ ॥**

ਗੁਰੂ ਅਰਜੁਨ (ਦੇਵ ਜੀ) {ਪਾਰਥਉ} ਅਰਜਨ ਪਾਂਡਵ ਦੇ ਸਮਾਨ ਹੀ (ਬਲਵਾਨ) ਪੁਰਖ {ਪ੍ਰਮਾਣ} ਮੰਨੇ ਜਾਂਦੇ ਹਨ, (ਜੋ ਕਾਮਾਦਿਕਾਂ ਦੇ ਜੁਧ ਵਿਚੋਂ) ਹਿਲਦੇ ਨਹੀਂ ਹਨ।

**ਨੈਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧॥**

(ਜਿਵੇਂ ਅਰਜਨ ਪਾਂਡਵ ਦੇ ਹਥ ਵਿਚ ਧਨੁਖਬਾਨਸੀ, ਇਵੇਂ ਹੀ) ਸਤਿਗੁਰੂ (ਦੇ ਹਥ ਵਿਚ) ਨਾਮ ਰੂਪ {ਨੇਜਾ} ਬਰਛਾ {ਨੀਸਾਣੁ} ਪ੍ਰਗਟ ਹੈ, (ਜੋ ਇਨ੍ਹਾਂ ਨੇ) ਸ਼ਬਦ ਵਿਚ ਸਵਾਰਿਆ ਹੋਇਆ ਹੈ (ਅਰਥਾਤ ਗੁਰੂ ਦੇ ਸ਼ਬਦਾਂ ਵਿਚ ਨਾਮ ਰੂਪ ਬਰਛਾ ਸੋਭ ਰਿਹਾ ਹੈ ਅਤੇ ਸ਼ਬਦ ਦੀ ਮਾਰ

---

*ਸੋਰਠਾ ਛੰਦ ਦੋਹਰੇ ਦਾ ਹੀ ਉਲਟਾਉ ਹੁੰਦਾ ਹੈ। ਇਕਤੁਕ ਦੀਆਂ ੨੪ ਮਾਤ੍ਰਾਂ, ਪਹਲਾ ਬਿਸ੍ਰਾਮ ੧੩ ਮਾਤ੍ਰਾਂ ਉਤੇ ਦੂਜਾ ੧੧ ਮਾਤ੍ਰਾਂ ਉਤੇ ਦੋਹੂ ਤੁਕਾਂ ਦਾ ਇਕ ਛੰਦ ਹੁੰਦਾ ਹੈ।

ਨਾਲ ਕਾਮਾਦਿਕਾਂ ਦਾ ਨਾਸ ਕਰਦੇ ਹਨ) ॥੧॥

ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥

(ਜੋ ਜਨਮ ਮਰਣ ਦਾ) ਡਰ ਰੂਪ ਪਾਣੀ (ਦਾ ਭਰਿਆ ਹੋਇਆ ਸੰਸਾਰ)ਸਮੁੰਦਰ ਹੈ,(ਉਸ ਤੋਂ ਪਾਰ ਲੰਘਾਨ ਵਾਲਾ)ਹਰੀ ਦਾ ਨਾਮ{ਸੇਤੁ} ਪਵਿਤ੍ਰ [ਨਿਸਕਲੰਕ) ਜਹਾਜ ਹੈ।

ਤੁਅ ਸਤਿਗੁਰ ਸੰਹੇਤੁਨਾਮਿ ਲਾਗਿ ਜਗੁ ਉਧਰ੍ਯਉ ॥ ੨ ॥

ਹੇ ਸਤਿਗੁਰੂ (ਜੀ ! ਉਸ)ਨਾਮ ਦੇ(ਸਿਮਰਨ)ਨਾਲ ਤੁਹਾਡਾ ਪ੍ਰੇਮ ਹੈ, ਅਤੇ ਜਗਤ ਨੂੰ ਭੀ ਨਾਮ ਸਿਮਰਨ ਵਿਚ ਲਗਾਕੇ ਤੁਸਾਂ ਜਗਤ ਦਾ ਉਧਾਰ ਕੀਤਾ ਹੈ ॥ ੨ ॥

ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥

(ਜੋ) ਜਗਤ ਨੂੰ ਉਧਾਰਨ ਵਾਲਾ ਨਾਮ(ਹੈ, ਉਹ)ਸਤਿਗੁਰੂ ਦੇ{ਤੁਠੈ} ਪ੍ਰਸੰਨ ਹੋਨ ਕਰਕੇ ਪਾਇਆ ਜਾਂਦਾ ਹੈ !

ਅਬ ਨਾਹਿ ਅਵਰ ਸਰਿ ਕਾਮੁ

ਬਾਰੰਤਰਿ ਪੂਰੀ ਪੜੀ ॥ ੩ ॥ ੧੨ ॥

ਹੁਣ ਹੋਰ (ਕੋਈ ਸਾਡੇ) {ਸਰਿ} ਕਰਨ ਜੋਗਾ ਕੰਮ ਨਹੀਂ ਰਿਹਾ) (ਸਾਡੀ) ਬਾਹਰ-ਅੰਦਰ [ਭਾਵ-ਲੋਕ, ਪ੍ਰਲੋਕ ਵਿਚ] ਪੂਰੀ ਪੈ ਗਈ ਹੈ॥੩॥

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

(ਜੋ) ਹਰੀ ਜੋਤ ਦੇ ਰੂਪ ਵਾਲਾ ਹੈ(ਅਰਥਾਤ ਜੋ ਚਾਨਣਹੀ ਚਾਨਣ ਰੂਪ ਹਰੀ ਹੈ, ਉਸਨੇ) ਆਪ ਨੂੰ ਹੀ ਗੁਰੂ ਨਾਨਕ ਕਹਾਇਆ ਹੈ।

ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥

ਉਸ (ਗੁਰੂ ਨਾਨਕ)ਤੋਂ (ਸ੍ਰੀ ਲਹਣਾ ਜੀ ਗੁਰੂ) ਅੰਗਦ ਰੂਪਪ੍ਰਗਟ

ਹੋਇਆ ਸੀ, (ਜਿਵੇਂ) ਤਤ ਨਾਲ ਤਤ (ਮਿਲ ਜਾਂਦਾ ਹੈ ਤਿਵੇਂ ਹੀਉਸਨੇ ਬ੍ਰਹਮ) ਤਤ ਨਾਲ (ਆਪਨੇ ਜੀਵ) ਤਤ ਨੂੰ ਮਿਲਾ ਦਿਤਾ ਸੀ (ਅਰਥਾਤ ਸਿਮਰਨ ਕਰਦੇ ਹੋਏ, ਸਿਮਰਤਬਯ ਦੇ ਨਾਲ ਹੀ ਅਭੇਦ ਹੋ ਗਏ ਸਨ)।

**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**

(ਫਿਰ ਗੁਰੂ) ਅੰਗਦ ਜੀ ਨੇ ਕ੍ਰਿਪਾ ਧਾਰਕੇ (ਬਾਬਾ) ਅਮਰੂ (ਜੀਨੂੰ) ਸਤਿਗੁਰੂ ਪਦ ਉਤੇ ਸਥਿਰ ਕਰ ਦਿੱਤਾ ਸੀ।

**ਅਮਰਦਾਸਿ ਅਮਰਤੁ ਛਤ੍ਰ ਗੁਰ ਰਾਮਹਿ ਦੀਅਉ ॥**

(ਗੁਰੂ) ਅਮਰਦਾਸ ਜੀ ਨੇ (ਇਹ) ਅਮਰ ਕਤਨ ਵਾਲਾ (ਗੁਰਤਾ ਦਾ) ਛੱਤ੍ਰ (ਸ੍ਰੀ) ਗੁਰੂ ਰਾਮਦਾਸ ਜੀ ਨੂੰ ਦਿੱਤਾ ਹੈ।

**ਗੁਰ ਰਾਮਦਾਸ ਦਰਸਨੁ ਪਰਸਿ**
**ਕਹਿ ਮਥੁਰਾ ਅੰਮ੍ਰਿਤ ਬਯਣ ॥**

ਹੇ ਮਥਰਾ (ਭੱਟ ! ਜਿਨ੍ਹਾਂ ਨੇ) ਗੁਰੂ ਰਾਮਦਾਸ ਜੀ ਦੇ ਦਰਸਨ ਨੂੰ ਪਰਸਿਆ, (ਉਹ ਪੁਰਸ ਇਸ ਤਰਾਂ ਦੇ) ਅੰਮ੍ਰਤ ਬਚਨ ਕਹਿੰਦੇ ਹਨ:-

**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ**
**ਅਰਜੁਨੁ ਪਿਖਹੁ ਨਯਣ ॥ ੧ ॥**

(ਉਨ੍ਹਾਂ) ਪ੍ਰਮਾਣ ਪੁਰਖਾਂ ਦੀ ਪੰਜਵੀਂ ਮੂਰਤੀ (ਹੀ ਸ੍ਰੀ)ਗੁਰੂਅਰਜਨ ਦੇਵ ਜੀ ਨੂੰ) ਅਖੀ ਵੇਖੋ (ਅਰਥਾਤ ਸ੍ਰੀ ਗੁਰੂ ਅਰਜਨ ਦੇਵ ਜੀ ਪਹਲੇ ਹੋ ਚੁਕੇ {ਪ੍ਰਮਾਣ ਪੁਰਖ} ਸਤਿਗੁਰੂ ਦਾ ਪੰਜਵਾਂ ਸਰੂਪ ਪ੍ਰਤੱਖ ਅੱਖੀਂ ਵੇਖੋ॥੧

**ਸਤਿ ਰੂਪੁ ਸਤਿਨਾਮੁ ਸਤੁ ਸੰਤੋਖੁ ਧਰਿਓ ਉਰਿ ॥**

(ਜਿਸਨੇ) ਸਤਯ ਰੂਪ ਨੂੰ, ਸਤਨਾਮ ਨਾਮੁ ਨੂੰ ਸੱਚ ਗੁਣ) ਨੂੰ ਤੇ ਸੰਤੋਖ (ਗੁਣ) ਨੂੰ, ਹਿਰਦੇ ਵਿਚ ਧਾਰਿਆ ਹੋਇਆ ਹੈ।

**ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ ॥**

ਆਦਿ ਪੁਰਖ ਨੇ ਧੁਰ (ਦਰਗਾਹ) ਤੋਂ (ਇਨ੍ਹਾਂ ਦੇ) ਮਥੇ ਉਤੇ (ਗੁਰਤਾ ਦੀ ਪ੍ਰਾਪਤੀ ਰੂਪ) ਅਖਰ ਨੂੰ ਪ੍ਰਤਖ ਲਿਖਿਆ ਹੋਇਆ ਸੀ।

**ਪ੍ਰਗਟ ਜੋਤਿ ਜਗਮਗੈ ਤੇਜੁ ਭੂਅ ਮੰਡਲਿ ਛਾਯਉ ॥**

(ਉਨ੍ਹਾਂ ਦੀ) ਜੋਤ ਪ੍ਰਗਟ ਹੀ ਜਗਮਗਾ ਰਹੀ ਹੈ, (ਜਿਸਦਾ) ਤੇਜ (ਸਾਰੇ) ਪ੍ਰਿਥਵੀ ਮੰਡਲ ਉਤੇ ਛਾਇਆ ਹੋਇਆ ਹੈ।

**ਪਾਰਸੁ ਪਰਸਿ ਪਰਸੁ ਪਰਸਿ ਗੁਰਿ ਗੁਰੂ ਕਹਾਯਉ ॥**

ਜਿਵੇਂ ਗੁਰੂ (ਨਾਨਕ) ਪਾਰਸ ਨੂੰ ਪਰਸਕੇ (ਸ੍ਰੀ ਲਹਿਣਾ ਜੀ ਗੁਰੂ ਕਹਾਏ ਸਨ, ਅਤੇ ਗੁਰੂ ਅੰਗਦ ਪਾਰਸ ਨੂੰ ਪਰਸਕੇ ਸ੍ਰੀ ਅਮਰਦਾਸ ਜੀ, ਅਤੇ ਸ੍ਰੀ ਗੁਰੂ ਅਮਰਦਾਸ ਨੂੰ ਪਰਸਕੇ ਸ੍ਰੀ ਜੇਠਾ ਜੀ ਤਿਵੇਂ ਹੀ ਤੁਸੀ ਭੀ ਸ੍ਰੀ) ਗੁਰੂ(ਰਾਮਦਾਸ ਜੀ ਪਾਰਸ ਨੂੰ, ਪਰਸਕੇ) ਗੁਰੂਆਂਦੇ ਗੁਰੂ ਕਹਾਏ ਹੋ।

**ਭਨਿ ਮਥੁਰਾ ਮੂਰਤਿ ਸਦਾ ਥਿਰੁ**
**ਲਾਇ ਚਿਤੁ ਸਨਮੁਖ ਰਹਹੁ ॥**

ਮਥਰਾ (ਭੱਟ) ਆਖਦਾ ਹੈ, (ਹੇ ਲੋਕੋ ! ਇਸ ਪੰਚਮ) ਮੂਰਤੀ (ਦੀ ਸੇਵਾ ਵਿਚ) ਸਦਾ ਹੀ ਚਿਤ ਨੂੰ ਥਿਰ (ਰਖੋ ਅਤੇ) ਸਨਮੁਖ (ਹੋਕੇ ਸਰੀਰ ਨੂੰ ਸੇਵਾ ਕਰਨ ਵਿਚ ਲਾਈ ਰਖੋ (ਇਸ ਤਰਾਂ ਤਨ-ਮਨ ਕਰਕੇ) ਸਨਮੁਖ ਹੋਕੇ ਰਹਿਣ ਕਰੋ। ਕਿਉਂਕਿ)।

**ਕਲਜੁਗਿ ਜਹਾਜੁ ਅਰਜੁਨੁ ਗੁਰੂ**
**ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥ ੨ ॥**

ਕਲਜੁਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ ਰੂਪ ਹਨ, ਹੇ ਸਾਰੀ ਸ੍ਰਿਸ਼ਟੀ ਦੇ ਲੋਕੋ ! (ਇਨ੍ਹਾਂ ਦੇ ਚਰਨੀ) ਲੱਗਕੇ, (ਸੰਸਾਰ ਸਮੁੰਦਰ

ਤੋਂ) ਪਾਰ ਉਤਰ ਜਾਓਗੇ ॥ ੨ ॥

**ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ**

**ਬਾਸੁਰ ਰਯਨਿ ਬਾਸੁ ਜਾਕੋ ਹਿਤੁ ਨਾਮ ਸਿਉ ॥**

ਹੇ ਜਨੋ ! ਜਿਸਦਾ ਜਗਤ ਤੋਂ ਪਾਰ ਵਾਸਾ ਜਾਣੀਦਾ ਹੈ, ਅਤੇ {ਬਾਸੁਰ} ਦਿਨ ਤੇ {ਰਯਨਿ} ਰਾਤ ਜਿਸਦਾ ਨਾਮ ਨਾਲ ਹਿਤੁ ਜਾਣੀਦਾ ਹੈ, ਉਸ (ਗੁਰੂ ਅਰਜਨ ਦੇਵ ਜੀ ਪਾਸੋਂ, ਮਨੋ ਕਾਮਨਾ) ਮੰਗੋ।

**ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੌ**

**ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥**

(ਜੋ ਜਗਤ ਤੋਂ) ਮਹਾਨ ਅਤੀਤ ਹੈ ਤੇ ਪਰਮੇਸੁਰ ਦੇ ਰੰਗ ਵਿਚ ਰੰਗਿਆ ਹੋਇਆ ਹੈ, ਹੈ ਤਾਂ ਵਾਸ਼ਨਾ ਤੋਂ ਬਾਹਰ ਪਰ ਘਰ ਦੇ ਸਮੇਤ ਦਿੱਸਦਾ ਹੈ (ਅਰਥਾਤ ਸ੍ਰੀ ਗੁਰੂ ਅਰਜਨ ਦੇਵ ਪੂਰਨ ਗ੍ਰਹਸਥੀ ਹੋਕੇ ਭੀ ਗ੍ਰਹਸਤ ਦੇ ਮੋਹ ਜਾਲ ਤੋਂ ਬਾਹਰ ਹਨ, ਅਤੇ ਮਾਯਕ ਪਦਾਰਥਾਂ ਵਿਚ ਲਗੇ ਹੋਏ ਭੀ ਇਨ੍ਹਾਂ ਪਦਾਰਥਾਂ ਵਿਚ ਖੱਚਤ ਨਹੀਂ ਹਨ, ਸਦਾ ਹੀ ਕਮਲ ਵਾਂਗੂ ਇਨ੍ਹਾਂ ਤੋਂ ਨਿਰਲੇਪ ਰਹਿੰਦੇ ਹਨ)।

**ਅਪਰ ਪਰੰਪਰ ਪੁਰਖੁ ਸਿਉ ਪ੍ਰੇਮ ਲਾਗੌ**

**ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥**

{ਅਪਰ} ਉਰੇ ਤੋਂ ਉਰੇ ਤੇ ਪਰੇ ਤੋਂ ਪਰੇ (ਸਥਾਨ ਵਿਚ ਜੋ ਪੂਰਨ ਹੈ, ਉਸ) ਅਪਰੰਪਰ ਪੂਰਨ ਪੁਰਖ ਨਾਲ (ਜਿਨ੍ਹਾਂ ਦਾ) ਪ੍ਰੇਮ ਲੱਗਾ ਹੋਇਆ ਹੈ, ਅਤੇ ਉਸ ਭਗਵੰਤ {ਰਸੁ} ਪ੍ਰੇਮ ਤੋਂ ਬਿਨਾਂ ਹੋਰ ਕਿਸੇ ਨਾਲ ਕੋਈ ਕੰਮ ਨਹੀਂ ਹੈ।

**ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ**

**ਗੁਰੁਭਗਤਿ ਕੈ ਹੇਤਿ ਪਾਇਰਹਿਓ ਮਿਲਿ ਰਾਮ ਸਿਉ ॥੩॥**

ਮਥੁਰਾ (ਭੱਟ) ਦਾ ਪ੍ਰਭੂ ਸ੍ਰੀ ਗੁਰੂ ਅਰਜਨ ਦੇਵ ਭਗਤੀ ਕਰਕੇ, ਸਰਬ ਰੂਪ (ਧਾਰੀ) ਰਾਮ ਨਾਲ {ਹੇਤਿ} ਪ੍ਰੇਮ ਕਰਕੇ ਮਿਲਿਆ ਹੈ (ਤੇ ਉਸਦੇ ਵਿਚ ਹੀ) ਮਿਲ ਰਿਹਾ ਹੈ ॥ ੩ ॥

**ਅੰਤੁ ਨ ਪਾਵਤ ਦੇਵ ਸਬੈਮੁਨਿ ਇੰਦ੍ਰ ਮਹਾਸਿਵਜੋਗ ਕਰੀ॥**

ਸਾਰੇ ਦੇਵਤੇ, ਸਾਰੇ ਮੁਨੀ, ਰਾਜਾ ਇੰਦ੍ਰ ਤੇ ਮਹਾਨ ਜੋਗ ਦੇ ਕਰਨ ਵਾਲਾ ਸ਼ਿਵਜੀ (ਭੀ ਜਿਸਦੇ) ਅੰਤ ਨੂੰ ਪਾਂਦਾ ਨਹੀਂ ਹੈ।

**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ**
**ਜਾਪੁ ਨ ਛਾਡ੍ਯਉ ਏਕ ਘਰੀ ॥**

ਅਤੇ ਫਿਰ ਬ੍ਰਹਮਾ ਭੀ (ਜਿਸਦੀ ਪ੍ਰਾਪਤੀ ਲਈ)ਵੇਦਾਂ ਦੀ ਵੀਚਾਰ ਕਰ ਰਿਹਾ ਹੈ, ਅਤੇ {ਹਰਿ} ਸ਼ੇਸ਼ਨਾਗ ਨੇ (ਜਿਸਦੇ) ਜਾਪ ਨੂੰ ਇਕ ਘੜੀ ਭੀ ਨਹੀਂ ਛਡਿਆ ਹੈ।

**ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ**
**ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥**

ਦਾਸ ਮਥਰਾ (ਭੱਟ) ਦਾ ਪ੍ਰਭੂ (ਗੁਰੂ ਅਰਜਨਦੇਵ) ਦੀਨਾਂ ਉਤੇ ਦਯਾ ਕਰਨ ਵਾਲਾ ਹੈ, (ਉਸਨੇ ਸਾਧ)ਸੰਗਤ ਕਰਕੇ ਦੁਨੀਆਂ ਨੂੰ ਨਿਹਾਲ [ਦੁਖਾਂ ਤੋਂ ਰਹਿਤ] ਕੀਤਾ ਹੈ।

**ਰਾਮਦਾਸਿ ਗੁਰੂ ਜਗ ਤਾਰਨ ਕਉ**
**ਗੁਰ ਜੋਤਿ ਅਰਜੁਨ ਮਾਹਿ ਧਰੀ ॥ ੪॥**

(ਉਸ)ਗੁਰੂ ਰਾਮਦਾਸ ਜੀ ਨੇ ਜਗਤ ਨੂੰ ਤਾਰਣਵਾਸਤੇ(ਆਪਨੀ) 'ਗੁਰ-ਜੋਤਿ'[ਗੁਰ-ਸ਼ਕਤੀ](ਸ੍ਰੀ)ਅਰਜਨ (ਦੇਵ ਜੀ)ਵਿਚ ਧਰ ਦਿਤੀਹੈ॥੪

**ਜਗ ਅਉਰੁ ਨ ਯਾਹਿ ਮਹਾਤਮ ਮੈ**
**ਅਵਤਾਰੁ ਉਜਾਗਰੁ ਆਨਿ ਕੀਅਉ ॥**

(ਜਦ ਕਿ) ਇਸ ਜਗਤ ਵਿਚ ਹੋਰ ਕੋਈ ਮਹਾਤਮਾ ਨਹੀ (ਰਿਹਾ ਸੀ, ਉਸ ਵੇਲੇ ਪ੍ਰਭੂ ਨੇ) ਆਨਕੇ (ਗੁਰੂ ਨਾਨਕ ਨਾਮ ਵਾਲਾ) ਅਪਨਾ ਅਵਤਾਰ ਜਗਤ ਵਿਚ ਪ੍ਰਗਟ ਕੀਤਾ ਸੀ।

**ਤਿਨਕੇ ਦੂਖ ਕੋਟਿਕ ਦੂਰਿ ਗਏ**
**ਮਥੁਰਾ ਜਿਨ ਅੰਮ੍ਰਿਤ ਨਾਮੁ ਪੀਅਉ ॥**

ਮਥਰਾ (ਭੱਟ ਆਖਦਾ ਹੈ) ਉਨ੍ਹਾਂ ਦੇ ਕੋਟਾਨ ਕੋਟ ਦੁਖ ਦੂਰ ਹੋ ਗਏ ਸਨ, ਜਿਨ੍ਹਾਂ ਨੇ (ਗੁਰੂ ਨਾਨਕ ਜੀ ਪਾਸੋਂ) ਨਾਮ ਅੰਮ੍ਰਿਤ ਪੀਤਾ ਸੀ।

**ਇਹ ਪਧਤਿ ਤੇ ਮਤ ਚੂਕਹਿ ਰੇ ਮਨ**
**ਭੇਦੁ ਬਿਭੇਦੁ ਨ ਜਾਨ ਬੀਅਉ ॥**

ਹੇ ਮਨ ! ਇਸ ਪਧਤਿ [ਮਾਰਗ] ਤੋਂ ਨਾ ਚੁਕ ਅਤੇ ਹੋਰ ਕਿਸੇ {ਬੀਅਉ} ਦੂਜੇ ਭੇਦ-ਵਾਦ ਨੂੰ ਭੀ ਉੱਕਾ ਹੀ ਨਾ ਜਾਣ (ਅਰਥਾਤ ਇਹ ਨਿਸਚਾ ਕਰ ਲੈ ਕਿ ਗੁਰੂ ਤੋਂ ਬਿਨਾਂ ਹੋਰ ਕੋਈ ਦੂਜਾ ਪਰਮੇਸਰ ਹੀ ਨਹੀ ਹੈ, ਇਕੋ ਗੁਰੂ ਹੀ ਪਰਮੇਸੁਰ ਹੈ ਤੇ ਪਰਮੇਸੁਰ ਹੀ ਗੁਰੂ ਹੈ, ਇਹੋ ਨਿਸਚਾ ਹੀ ਅਡੋਲ ਰਖ)।

**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ**
**ਪੂਰਨ ਬ੍ਰਹਮਿ ਨਿਵਾਸੁ ਲੀਅਉ ॥ ੫ ॥**

(ਕਿਉਂਕਿ) ਪੂਰਨ ਬ੍ਰਹਮ ਨੇ ਪ੍ਰਤੱਖ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਹਰ ਵੇਲੇ ਨਿਵਾਸ ਲਿਆ ਹੋਇਆ ਹੈ ॥ ੫ ॥

**ਜਬ ਲਉ ਨਹੀ ਭਾਗ ਲਿਲਾਰ ਉਦੈ**
**ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**

ਜਿੰਨਾ ਚਿਰ (ਸਾਡੇ) {ਲਿਲਾਰ} ਮਥੇ ਦੇ ਭਾਗ ਉਦੇ[ਪ੍ਰਗਟ]ਨਹੀਂ ਹੋਏ ਸਨ, ਤਦ ਤਕ (ਅਸੀਂ) ਭਰਮ ਵੱਸ ਹੋਕੇ ਬਹੁਤੀਆਂ ਜਗ੍ਹਾਂ ਤੇ ਭਜੇ ਫਿਰਦੇ ਰਹੇ ਹਾਂ।

**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ**
**ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**

ਕਲਜੁਗ ਰੂਪ ਬੜੇ ਡਰੌਨੇ ਸਮੁੰਦਰ ਵਿਚ ਡੁਬਦੇ ਹੀ ਡੁਬਦੇ ਜਾਂਦੇ ਸਾਂ, ਹੇ ਭਾਈ ! ਅਤੇ ਪਛਤਾਵਾ ਸਾਡਾ ਕਦੇ ਭੀ ਨਹੀਂ ਮਿਟਦਾ ਸੀ

**ਤਤੁ ਬਿਚਾਰੁ ਯਹੈ ਮਥੁਰਾ ਜਗ**
**ਤਾਰਨ ਕਉ ਅਵਤਾਰੁ ਬਨਾਯਉ ॥**

ਮਥਰਾ (ਭੱਟ ਆਖਦਾ ਹੈ, ਕਿ) ਸਾਰੇ ਵੀਚਾਰ ਦਾ ਏਹੋ {ਤਤੁ} ਸਿਧਾਂਤ ਹੈ, (ਕਿ) ਜਗਤ ਨੂੰ ਤਾਰਨ (ਦੇ ਵਾਸਤੇ ਪ੍ਰਭੂ ਨੇ ਆਪਨਾ) ਅਵ-ਤਾਰ ਗੁਰੂ ਨੂੰ ਬਨਾਇਆ ਹੈ।

**ਜਪ੍ਯਉ ਜਿਨਿ ਅਰਜੁਨ ਦੇਵ ਗੁਰੂ**
**ਫਿਰਿ ਸੰਕਟ ਜੋਨਿ ਗਰਭ ਨ ਆਯਉ ॥ ੬ ॥**

ਜਿਸਨੇ ਗੁਰੂ ਅਰਜਨ ਦੇਵ ਨੂੰ ਜਪਿਆ ਹੈ (ਉਹ) ਮੁੜਕੇ ਗਰਭ ਜੂਨੀ ਦੇ ਸੰਕਟ[ਦੁੱਖ] ਵਿਚ ਨਹੀਂ ਆਇਆ ਹੈ ॥੬॥

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮੁ ਉਧਾਰਨੁ ॥**

ਕਲਿਜੁਗ ਵਿਚ (ਗੁਰੂ ਜੀ) ਹਰੀ ਰੂਪ ਪ੍ਰਗਟੇ ਹਨ,(ਜੋ) ਨਾਮ ਦਾ

ਉਪਦੇਸ਼ ਦੇਕੇ ਜੀਵਾਂ ਨੂੰ)ਸੰਸਾਰ ਸਮੁੰਦਰ ਤੋਂ ਪਾਰ ਉਤਾਰਨ ਵਾਲੇ ਹਨ।

**ਬਸਹਿ ਸੰਤ ਜਿਸੁ ਰਿਦੈ ਦੁਖ ਦਾਰਿਦ੍ਰ ਨਿਵਾਰਨੁ ॥**

ਜਿਸਦੇ ਹਿਰਦੇ ਵਿਚ {ਸੰਤ} ਗੁਰੂ ਜੀ ਵੱਸ ਜਾਂਦੇ ਹਨ, (ਉਸਦੇ) ਦੁਖ,ਦਰਿਦ੍ਰ ਨਾਸ ਹੋ ਜਾਂਦੇ ਹਨ।

**ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ ॥**

(ਜੋ) ਨਿਰਮਲ ਸਰੂਪ (ਵਾਲਾ) ਆਪਾਰ (ਵਾਹਿਗੁਰੂ) ਹੈ ਉਸ ਤੋਂ ਬਿਨਾਂ (ਇਹ) ਹੋਰ ਕੋਈ (ਮਨੁਖ) ਨਹੀ ਹੈ, (ਅਰਥਾਤ ਗੁਰੂ ਅਰਜਨ ਦੇਵ ਵਾਹਿਗੁਰੂ ਰੂਪ ਹੈ)।

**ਮਨਬਚਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ ॥**

(ਕਿਉਂਕੇ) ਜਿਸਨੇ ਮਨ ਬਾਣੀ (ਕਰਕੇ ਵਾਹਿਗੁਰੂ ਨੂੰ) ਜਾਣਿਆ ਹੈ,ਉਹ ਉਸਦੇ ਸਮਾਨ ਹੀ ਹੋ ਗਿਆ ਹੈ।

**ਧਰਨਿ ਗਗਨ ਨਵਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**

(ਜੋ)ਧਰਤੀ ਆਕਸ ਤੇ ਨੌ ਖੰਡਾਂ ਵਿਚ ਜੋਤ ਸ੍ਵਰੂਪੀ ਪੂਰਨ ਹੋਰਿਹਾ ਹੈ

**ਭਨਿ ਮਥੁਰਾ ਕਛੁ ਭੇਦੁ ਨਹੀ**

**ਗੁਰੁ ਅਰਜੁਨੁ ਪਰਤਖ੍ਯ ਹਰਿ ॥ ੭॥ ੧੯ ॥**

ਮਥਰਾ (ਭੱਟ) ਕਹਿੰਦਾ ਹੈ–(ਇਸ ਵਿਚ) ਕੁਝ ਭੀ ਫਰਕ ਨਹੀਂ ਹੈ,(ਕਿ) ਗੁਰੂ ਅਰਜਨ (ਦੇਵ ਹੀ)ਪ੍ਰਤਖ੍ਯ ਹਰੀ (ਰੂਪ ਹੈ) ॥੭॥੧੯॥

**ਅਜ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**

(ਹੇ ਗੁਰੂ ਜੀ ! ਜੋ) {ਅਜੈ}ਨਾਂ ਜਿਤੇ ਜਾਣ ਵਾਲਾ(ਨਾਮ ਦਾ ਸਿਮਰਨ) ਹੈ, (ਇਹ) ਅਟੱਲ ਗੰਗਾ ਜਲ ਹੈ, (ਜਿਸ ਵਿਚ ਆਪਦੀ) ਸਾਰੀ ਸਿਖ ਸੰਗਤ ਨ੍ਹਾਉਂਦੀ ਹੈ।

**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ॥**

(ਤੁਹਾਡੇ ਦਰਬਾਰ ਵਿਚ) ਨਿਤ ਪੁਰਾਣ ਵਾਚੇ ਜਾਂਦੇ ਹਨ, ਅਤੇ ਬ੍ਰਹਮਾਂ (ਅਪਨੇ) ਮੂੰਹ ਨਾਲ ਵੇਦ ਪੜ੍ਹਦਾ ਹੈ।

**ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥**

(ਆਪਦੇ)ਸਿਰ ਉਤੇ ਨਾਂ ਜਿਤੇ ਜਾਣ ਵਾਲਾ(ਜਸ ਰੂਪ)ਚੌਰਢੁਲਦਾ ਹੈ, ਅਤੇ ਨਾਮ ਅੰਮ੍ਰਿਤ ਨੂੰ (ਤੁਸਾਂ) ਮੁਖ ਵਿਚ (ਧਾਰਨ ਕਰ) ਲਿਆ ਹੈ, (ਅਰਥਾਤ ਹਰ ਵੇਲੇ ਨਾਮ ਜਪਦੇ ਹੋ)।

**ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥**

ਹੇ ਗੁਰੂ ਅਰਜਨ (ਦੇਵ ਜੀ!) ਆਪ ਦੇ ਸਿਰ ਉਤੇ (ਗੁਰਤਾ ਦਾ ਛੱਤ੍ਰ ਪਰਮੇਸਰ ਨੇ ਆਪ ਹੀ ਦਿੱਤਾ ਹੈ।

**ਮਿਲਿ ਨਾਨਕ ਅੰਗਦ ਅਮਰ ਗੁਰ**
**ਗੁਰੁ ਰਾਮਦਾਸੁ ਹਰਿ ਪਹਿ ਗਯਉ॥**

ਗੁਰੂ ਨਾਨਕ(ਜੀ ਨੂੰ) ਮਿਲਕੇ (ਗੁਰੂ) ਅੰਗਦ(ਜੀ, ਉਨ੍ਹਾਂ ਨੂੰ ਮਿਲ ਕੇ ਗੁਰ ਅਮਰ ਦੇਵ (ਜੀ, ਅਤੇ ਫਿਰ ਉਨ੍ਹਾਂ ਨੂੰ ਮਿਲਕੇ) ਗੁਰੂ ਰਾਮਦਾਸ ਜੀ ਹਰੀ ਦੇ ਪਾਸ ਗਏ ਹਨ।

**ਹਰਿਬੰਸ ਜਗਤਿ ਜਸੁ ਸੰਚਰ੍ਉ**
**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥**

'ਹਰਿਬੰਸ' (ਭੱਟ ਕਹਿੰਦਾ ਹੈ, ਗੁਰਾਂ ਦਾ) ਜਸ ਜਗਤ ਵਿਚ ਫੈਲ ਰਿਹਾ ਹੈ, (ਇਸ ਲਈ) ਉਹ ਕੌਣ ਹੈ, ? (ਜੋ)ਕਹਿੰਦਾ ਹੈ (ਕਿ) ਸ੍ਰੀ ਗੁਰੂ ਜੀ ਹੋਏ ਹਨ ?(ਅਰਥਾਤ ਗੁਰੂ ਜੀ ਸਦਾ ਹੀ ਮਰਣ ਜੰਮਣਤੋਂ ਰਹਿਤ ਹਨ

**ਦੇਵਪੁਰੀ ਮਹਿ ਗਯਉ ਆਪਿ ਪਰਮੇਸ੍ਰ ਭਾਯਉ॥**

(ਜਦ) ਪਰਮੇਸਰ (ਰੂਪ ਗੁਰੂ ਦੇ) ਆਪਨੇ (ਮਨ ਵਿਚ) ਭਾਯਾ, ਤਾਂ {ਦੇਵਪੁਰੀ} ਵੈਕੁੰਠ ਚਲਾ ਗਿਆ।

**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**

(ਅਗੋਂ) {ਹਰਿ} ਵਿਸ਼ਨ(ਜੀ ਨੇ) ਸਿੰਘਾਸਣ(ਖਾਲੀ ਕਰ) ਦਿੱਤਾ, ਅਤੇ ਉਸ ਉਤੇ ਸ੍ਰੀ ਗੁਰ ਨੂੰ ਬਿਠਾਯਾ।

**ਰਹਸੁ ਕੀਅਉ ਸੁਰਦੇਵ ਤੋਹਿ ਜਸੁ ਜਯ ਜਯ ਜੰਪਹਿ ॥**

{ਸੁਰਦੇਵ} ਸ੍ਰੀ ਵਿਸ਼ਨ ਜੀ ਨੇ (ਉਸ ਵੇਲੇ ਵੈਕੁੰਠ ਵਿਚ ਵੱਡਾ) {ਰਹਸੁ} ਉਤਸ਼ਵ ਕੀਤਾ, ਅਤੇ (ਕਿਹਾ–ਹੇ ਗੁਰੂ ਰਾਮਦਾਸ ਜੀ ! ਜਿਨ੍ਹਾਂ ਨੇ) ਜੈ ਜੈ (ਕਰਕੇ) ਤੇਰਾ ਜਸ ਜਪਿਆ ਹੈ।

**ਅਸੁਰ ਗਏ ਤੇ ਭਾਗਿ ਪਾਪ ਤਿਨ ਭੀਤਰਿ ਕੰਪਹਿ ॥**

ਉਨ੍ਹਾਂ ਦੇ ਅੰਦਰੋਂ ਕਾਮਾਦਿਕ) ਦੈਂਤ ਭੱਜ ਗਏ ਹਨ, ਅਤੇ ਪਾਪ ਭੀ {ਕੰਪਹਿ} ਕੱਪੇ [ਕੱਟੇ] ਗਏ ਹਨ।

**ਕਾਟੇ ਸੁ ਪਾਪ ਤਿਨਨਰਹੁਕੇਗੁਰੁਰਾਮਦਾਸੁਜਿਨ੍ ਪਾਇਯਉ॥**

ਜਿਨ੍ਹਾਂ ਨੇ ਗੁਰੂ ਰਾਮਦਾਸ (ਜੀ ਦਾ ਦਰਸ਼ਨ) ਪਾਇਆ ਹੈ, ਉਨ੍ਹਾਂ ਪੁਰਸ਼ਾਂ ਦੇ ਪਾਪ {ਸੁ} ਆਪੇ ਹੀ ਕੱਟੇ ਗਏ ਹਨ।

**ਛਤ੍ਰੁਸਿੰਘਾਸਨੁਪਿਰਥਮੀ ਗੁਰ ਅਰਜੁਨ ਕਉਦੇ ਆਇਅਉ॥**

(ਹੁਣ ਤੁਸੀਂ ਗੁਰਤਾ ਦਾ) ਤਖਤ ਤੇ ਛੱਤ੍ਰ ਧਰਤੀ (ਉਤੇ) ਗੁਰੂ ਅਰਜਨ (ਜੀ ਨੂੰ) ਦੇਕੇ (ਆਪ ਇਥੇ) ਆ ਗਏ ਹੋ ॥ ੨ ॥ ੨੧ ॥ ੯ ॥ ॥ ੧੧ ॥ ੧੦ ॥ ੧੦ ॥ ੨੨ ॥ ੬੦ ॥ ੧੨੨ ॥

॥ ਸੰਪੂਰਨ ॥

---

ਸੁੰਦਰ ਪ੍ਰਿੰਟਿੰਗ ਪ੍ਰੈਸ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

## ਪੰ: ਨਰੈਣ ਸਿੰਘ ਗਿਆਨੀ

ਲਾਹੌਰ (ਮੁਜੰਗਾਂ ਵਾਲੇ) ਦੇ

## ਟੀਕੇ ਵਾਲੇ ਗ੍ਰੰਥ

ਸ੍ਰੀ ਜਪੁਜੀ ਸਟੀਕ ॥)
ਰਹਿਰਾਸ ਸਟੀਕ ॥)
ਸੁਖਮਨੀ ਸਟੀਕ (ਵਡਾ ਟੀਕਾ) ੧॥)
ਆਸਾ ਦੀ ਵਾਰ ਸਟੀਕ ॥=)
ਜਾਪੁ ਸਾਹਿਬ ਪਾ: ੧੦ ਸਟੀਕ ॥=)
ਬਾਵਨ ਅੱਖਰੀ ਸਟੀਕ ੧॥)
ਨਿਤਨੇਮ ਸਟੀਕ (ਵਡਾ ਟੀਕਾ) ੨)
ਸੁੰਦਰ ਗੁਟਕਾ ਸਟੀਕ(ਵਡਾ ਟੀਕਾ)੪॥)
ਪੰਜ ਗਰੰਥੀ ਸਟੀਕ ,, ੬)
ਭੱਟਾਂ ਦੇ ਸਵਯੇ ਸਟੀਕ ੨)
ਸਲੋਕ ਭਗਤ ਕਬੀਰ ਸਟੀਕ ॥)
ਸਲੋਕ ਸ਼ੇਖ ਫਰੀਦ ਸਟੀਕ ।=)
ਦਸ ਗ੍ਰੰਥੀ ਪੋਥੀ ਸਟੀਕ ੯)
ਬਚਿਤ੍ਰ ਨਾਟਕ ਸਟੀਕ ੩)
ਚੰਡੀ ਦੀ ਵਾਰ ਸਟੀਕ ॥)
ਚੰਡੀ ਚਲਿਤ੍ਰ ਤੇ ਚੰਡੀ ਦੀ ਵਾਰ ਸ. ੩)
ਗਿਆਨ ਪ੍ਰਬੋਧ ਸਟੀਕ ੧)
ਵਾਰਾਂ ਭਾਈ ਗੁਰਦਾਸ ਸਟੀਕ ੫॥)
ਸ੍ਰੀ ਗੁਰ ਭਗਤ ਮਾਲ ਸਟੀਕ ੫)
ਭਰਥਰੀ ਵੈਰਾਗ ਸ਼ਤਕ ਸਟੀਕ ੨॥)
ਦਖਣੀ ਓਅੰਕਾਰ ਸਟੀਕ ੧)
ਜੈਤਸਰੀ ਦੀ ਵਾਰ ਸਟੀਕ ੨॥)
ਸਲੋਕ ਸਹਸ ਕ੍ਰਿਤੀ ਸਟੀਕ ॥)

## ਹੋਰ ਟੀਕੇ ਵਾਲੇ ਗ੍ਰੰਥ

ਸ਼ਬਦ ਸਲੋਕ ਨਾਵਾਂ ਮਹਲ ਸ: ॥=)
ਸਲੋਕ ਨਾਵਾਂ ਮਹਲ ਸਟੀਕ ਉਰਦੂ ॥।)
ਹਿੰਦੀ ਸਲੋਕ ਨਾਵਾਂ ਮਹਲ ਸ: ॥=)
ਸਲੋਕ ਭਗਤ ਕਬੀਰ ਸਟੀਕ ਉਰਦੂ ॥।)
ਬਾਰਾਮਾਹਾ ਮਾਝ ਸਟੀਕ ≡)
ਹਿੰਦੀ ਜਪੁਜੀ ਸਟੀਕ ॥=)
ਨਿਤਨੇਮ ਗੁਟਕਾ ਸਟੀਕ ੧)
ਆਸਾ ਦੀ ਵਾਰ ਛੰਦ ਛਕੇ ਸਹਿਤ ਸਟੀਕ
ਟੀਕਾਕਾਰ ਸੰਤ ਅਮੀਰ ਸਿੰਘ ਜੀ
ਉਥਾਨਕਾ ਕਥਾ ਤੇ ਪ੍ਰਮਾਣਾਂ ਵਾਲਾ ੨॥)
ਦ੍ਰਿਸ਼ਟਾਂਤ ਸਾਗਰ ੨॥)
ਹਰੀ ਗਿਆਨ ਉਪਦੇਸ਼ ੫)
ਇਤਿਹਾਸ ਗੁਰੂ ਖਾਲਸਾ ੫)
ਸ੍ਰੀ ਗੁਰੂ ਸ਼ਬਦ ਸਿਧੀ ੨॥)
ਬਾਰਾਂ ਪੁਨਿਆਂ ਦੀ ਕਥਾ ੧) ੧)
ਖਾਲਸਾ ਜੀ ਦੇ ਰਹਿਤ ਨਾਮੇ ।)
ਕਥਾ ਪੂਰਨਮਾਸ਼ੀ =)॥
ਰਬੀ ਜ਼ਿੰਦਗੀ(ਸੰਤਾਂ ਮਹੰਤਾਂ ਦੇ ਬਚਨ) ੧)
ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਵਿਧੀ ॥≡)
ਕੁੰਡਲੀਏ ਸਾਧੂ ਗਿਰਧਰ ਰਾਇ ।=)
ਸੰਕਟ ਮੋਚਨ ਸ਼ਬਦ ੧)

**ਪਤਾ—ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ,**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਹਿਕਮਤ (ਵੈਦਕ) ਦੇ ਗ੍ਰੰਥ

| ਪੁਸਤਕ | ਭੇਟਾ |
|---|---|
| ਰਸਰਾਜ ਸ਼ਰੋਮਣੀ | ੩) |
| ਲੋਲੰਬਰਾਜ ਸਟੀਕ | ੨।) |
| ਵਿਸ਼ਨੂੰ ਸਹੰਤਾ ੩।) ਨਾੜੀ ਗਿਆਨ | ।-) |
| ਲੂਣ ਦੇ ਗੁਣ ।) ਨਿੰਬੂ ਦੇ ਗੁਣ | ।।) |
| ਸੌਂਫ ਦੇ ਗੁਣ ।।) ਨਿੰਮ ਦੇ ਗੁਣ | ।।।) |
| ਬਦਹਜ਼ਮੀ ਬਿਨਾਸਕ | ।≡) |
| ਨਿਰਘੰਟੂ | ੨।।) |
| ਚਾਰ ਰਸੈਣੀਆਂ ਦੀ ਚੌਂਕੜੀ | ੪।।) |
| ,, ਭਾਗ ਦੂਜਾ | ੩) |
| ਬਾਲ ਚਕਿਤਸਾ ਡਾ: ਸੇਵਾ ਸਿੰਘ | ੧।।।) |
| ,, ,, ਮਹੰਤ ਗਣੇਸ਼ਾ ਸਿੰਘ | ੨) |
| ਗੁਟਕਾ ਨਿਰਮਲ ਪਰਬੋਧ ,, | ੨) |
| ਪਸ਼ੂ ਰੋਗ ਚਕਿਤਸਾ | ੨।।) |
| ਜੇਬੀ ਹਕੀਮ ਗੁਟਕਾ | ੨) |
| ਵੈਦ ਰਾਜ ਦਾ ਜੇਬੀ ਗੁਟਕਾ | ੧।।) |
| ਤਰਕੀਬੁਲ ਇਲਾਜ ਐਲੋਪੈਥੀਗੈਡ | ੨।।) |
| ਇੰਜੈਕਸ਼ਨ ਗਾਈਡ | ੪) |
| ਘਰੋਗਾ ਡਾਕਟਰ ਜਿਲਦ ਵਾਲਾ | ੧।।) |
| ਕਰਾਬਾਦੀਨ ਅਤਾਰੀ | ੧।।) |
| ਮਸਤਾਨੇ ਦੇ ਸੰਨਿਆਸੀ ਟੋਟਕੇ | ।।।) |
| ਬੂਟੀਆਂ ਦੇ ਗੁਣ ।।) ਜਿਲਦ ਵਾਲੇ | ੧) |
| ਨਵੀਨ ਅੰਮ੍ਰਿਤ ਸਾਗਰ | ੩।) |
| ਤਿਬਕਲਾ ਨਿਧੀ | ੧੦) |
| ਗੰਗ ਯਤੀ ਨਿਦਾਨ ਸਟੀਕ | ੧੦) |
| ਰਸਾਲਾ ਆਤਸ਼ਕ | ।।।) |
| ਜਰਾਹੀ ਪ੍ਰਬੋਧ | ੨।।) |
| ਯੋਗ ਆਸਨ ਦ੍ਵਾਰਾ ਅਰੋਗਤਾ ਪ੍ਰਾਪਤੀ | ੧) |
| ਇਸਤ੍ਰੀ ਤੇ ਬਾਲ ਚਕਿਤਸਾ | ੩) |
| ਕੁਸ਼ਤਾਜਾਤ ਦੋਨੋਂ ਭਾਗ ਸਜਿਲਦ | ੨) |
| ਸਾਰੰਗਧਰ ਸਟੀਕ | ੮) |
| ਤਿਬ ਖੇਤ੍ਰ ਮਨੁਖ | ੧।।) |
| ਤੋਹਫਾ ਲੁਕਮਾਨ | ।।=) |
| ਹੋਮਯੋਪੈਥੀ ਡਾਕਟਰ | ੯) |
| ,, ਬਾਲ ਚਕਿਤਸਾ | ੨।।।) |
| ,, ਇਸਤਰੀ ਚਕਿਤਸਾ | ੩) |
| ,, ਮੈਟਰੀਆ ਮੈਡੀਕਾ | ੨।।) |
| ਹਿਮਾਲੈ ਬੂਟੀ ਪ੍ਰਕਾਸ਼ | ੩।।) |
| ਰਸਾਲਾ ਅਰਕ ਸ਼ਰਬਤ ਵਡੇ | ੧।) |
| ਰਸਾਲਾ ਸ਼ਰਬਤ | ।) |
| ਕਾਲ ਗਿਆਨ | ੧) |
| ਡਾਕਟਰੀ ਫਾਰਮਾ ਕੋਪੀਆ | ੧।) |

### (ਹੁਨਰ ਆਰਟ ਦੇ ਪੁਸਤਕ)

| ਪੁਸਤਕ | ਭੇਟਾ |
|---|---|
| ਵਿਸ਼ਕ੍ਰਮਾ ਆਰਟ ਬੁਕ ਮਿਸਤਰੀ ਗਿਆਨ ਸਿੰਘ | ੬) |
| ਵਿਸ਼ਕ੍ਰਮਾ ਆਰਟ ਸਿਖਿਆ | ੩) |
| ਨਕਾਸ਼ੀ ਆਰਟ ਸਿਖਿਆ | ੩) |
| ਅਰਦਾਸ ਬਾਬਾ ਵਿਸ਼ਕ੍ਰਮਾ | ।) |
| ਆਇਲ ਇੰਜਨ ਟੀਚਰ | ੧।।।) |

**ਪਤਾ—ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ**

**ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ**

## ਪ੍ਰਬੋਧ ਚੰਦ੍ਰ ਨਾਟਕ ਸਟੀਕ

ਪੰਡਤ ਨਰੈਣ ਸਿੰਘ ਜੀ ਗਿਆਨੀ (ਲਹੌਰ) ਮੁਜ਼ੰਗਾਂ ਵਾਲੇ ਦਾ ਸਟੀਕ ਗ੍ਰੰਥ ਇਹ ਪ੍ਰਬੋਧ ਚੰਦ੍ਰ ਨਾਟਕ ਸੰਤਾਂ ਮਹੰਤਾਂ ਸਤਸੰਗੀਆਂ ਮਾਈ ਭਾਈਆਂ ਵੈਰਾਗਵਾਨਾਂ ਦੇ ਪੜ੍ਹਨ ਯੋਗ ਹੈ—ਕਾਮ ਕ੍ਰੋਧ ਲੋਭ ਮੋਹ ਹੰਕਾਰ ਦੀ ਲੜਾਈ ਸੱਤ ਸੰਤੋਖ ਵਿਚਾਰ ਆਦਿਕਾਂ ਨਾਲ ਹੋਣੀ ਲਿਖੀ ਹੈ ਜਿਸ ਦੇ ਪੜ੍ਹਨ ਨਾਲ ਪੁਰਸ਼ ਨੂੰ ਬੋਧ ਗਿਆਨ ਪ੍ਰਾਪਤ ਹੁੰਦਾ ਹੈ। ਭੇਟਾ ੬)

## ਜ਼ਫ਼ਰਨਾਮਾ ਸਟੀਕ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੋ ਚਿਠੀ ਫਾਰਸੀ ਅੱਖਰਾਂ ਵਿਚ ਔਰੰਗਜ਼ੇਬ ਬਾਦਸ਼ਾਹ ਨੂੰ ਲਿਖੀ ਸੀ ਉਸ ਦਾ ਤੁਕ ਤੁਕ ਦਾ ਟੀਕਾ ਹੈ ਇਸਦਾ ਨਾਮ **ਹਕੈਤਾ** ਵੀ

ਇਹ **ਸਾਰੀਆਂ ਹਕੈਤਾਂ** ੧੨ ਹਨ ਉਨਾਂ ਸਭਨਾਂ ਦਾ ਟੀਕਾ ਗੁਰਮੁਖੀ ਅਖਰਾਂ ਵਿਚ ਹੈ ਉਪਰ ਫਾਰਸੀ ਪਦਾਂ ਨੂੰ ਗੁਰਮੁਖੀ ਵਿਚ ਲਿਖਿਆ ਹੈ ਹੇਠਾਂ ਉਹਨਾਂ ਦੇ ਅਰਥ ਹਨ ਜੋ ਗੁਰ ਸਿਖਾਂ ਦੇ ਪੜ੍ਹਨ ਯੋਗ ਹੈ। ਭੇਟਾ ੨॥)

## ਦੀਵਾਨ ਗੋਇਆ ਅਰਥਾਤ

ਗਜ਼ਲਾਂ ਭਾਈ ਨੰਦਲਾਲ ਜੀ

ਸਾਹਿਬ ਸ੍ਰੀ ਗੁਰੂ ਗੋਬਿੰਘ ਸਿੰਘ ਜੀ ਮਹਾਰਾਜ ਦੀ ਸਭਾ ਦੇ ਮੁਖੀ ਸਿਖ ਤੇ ਦੀਵਾਨ ਭਾਈ ਨੰਦ ਲਾਲ ਸਾਹਿਬ ਜੀ ਨੇ ਸਾਹਿਬਾਂ ਦੀ ਉਸਤਤ ਗੁਰ ਸਿਖ ਦੇ ਪ੍ਰੇਮ ਦੀ ਅਵਸਥਾ ਦਾ ਵਰ-ਨਣ ਸੋਹਣੀ ਫਾਰਸੀ ਕਵਿਤਾ ਵਿਚ ਲਿਖੀ ਹੈ। ਇਸਦਾ ਟੀਕਾ ਪੰਡਤ ਨਰੈਣ ਸਿੰਘ ਜੀ ਨੇ ਕੀਤਾ ਹੈ। ਉਪਰ ਉਸੇ ਫਾਰਸੀ ਦੇ ਸ਼ੇਅਰਾਂ ਨੂੰ ਗੁਰਮੁਖੀ ਵਿਚ ਲਿਖਕੇ ਹੇਠਾਂ ਟੀਕਾ ਗੁਰਮੁਖੀ ਅੱਖਰਾਂਵਿਚਟੀਕਾਲਿਖਦਿਤਾਹੈਤੇਨਾਲ ਕਵਿਤਾ ਤੇ ਗੁਰਬਾਣੀ ਦੇ ਪ੍ਰਮਾਨ ਵੀ ਦਰਜ ਹਨ। ਭੇਟਾ ੧॥)

## ਜੀਵਨ ਮਾਰਗ—ਪੁਰਸ਼

੮੪ ਦੇ ਚੱਕਰਾਂ ਵਿਚ ਭੌਂਦਾ ਹੋਇਆ ਆ ਕੇ ਇਸ ਪਾਸੇ ਲੱਗ ਪੈਂਦਾ ਹੈ ਤੇ ਧਨ ਦੌਲਤ ਵਡਿਆਈ ਆਦਿ ਦੇ ਸੰਗਲਾਂ ਨਾਲ ਜਕੜਿਆ ਹੋਇਆ ਗਫਲਤ ਦੀ ਨੀਂਦ ਵਿਚ ਹੁੰਗਲਾ-ਉਣ ਲੱਗ ਪੈਂਦਾ ਹੈ, ਐਸੀ ਹਾਲਤ ਵਿਚੋਂ ਜਗਾਉਣ ਲਈ ਇਹ ਪੁਸਤਕ ਪੜ੍ਹਨ ਯੋਗ ਹੈ। ਭੇਟਾ ੧॥)

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਸ੍ਰੀ ਗੁਰ ਭਗਤ ਮਾਲ ਸਟੀਕ

ਪੰਡਤ ਨਰੈਣ ਸਿੰਘ ਜੀ ਗਿਆਨੀ ਲਹੌਰ ਮੁਜੰਗ ਵਾਲਿਆਂ ਨੇ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕੀਤਾ ਹੈ ਇਹ ਉਸੇ ਟੀਕੇ ਦੀ ਕਥਾ ਵਾਲੀ ਪੋਥੀ ਹੈ ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿਨਾਂ ਭਗਤਾਂ ਅਵਤਾਰਾਂ ਦੇ ਨਾਮ, ਆਏ ਹਨ ਉਨਾਂ ਦੀਆਂ ਕਥਾ ਇਸ ਪੋਥੀ ਵਿਚ ਲਿਖੀਆਂ ਹਨ ਇਸ ਪੋਥੀ ਦਾ ਨਾਮ ਸ੍ਰੀ ਗੁਰੂ ਭਗਤ ਮਾਲਾ ਸਟੀਕ ਰਖਿਆ ਹੈ ਭੇਟਾ ਪ੍ਰਚਾਰਦੀ ਖਾਤਰ ਕੇਵਲ ੫) ਹੈ ਤੇ ਕੁਲ ਸਫੇ ੬੩੨ ਹਨ ਤੇ ਅੰਤ ਵਿਚ ਦੁਰਬਾਸ਼ਾ ਰਿਖੀ ਦੀ ਕਥਾ ਹੈ ਖਰੀਦਨ ਵੇਲੇ ਦੇਖ ਲੈਣਾ।

# ਪੰਡਤ ਨਰੈਣ ਸਿੰਘ ਜੀ ਗਿਆਨੀ

ਦੇ ਸਟੀਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਤੇ ਦੂਜੀ ਪੋਥੀ ਸਟੀਕ ਸਾਥੋਂ ਮਿਲ ਸਕਦੀ ਹੈ। ਪਹਿਲੀ ਪੋਥੀ ਵਿਚ ਸ੍ਰੀ ਰਾਗ ਤੇ ਰਾਗ ਮਾਝ-ਹੈ ਭੇਟਾ ੯) ਹੈ ਦੂਜੀ ਵਿਚ ਸਾਰਾ ਗਉੜੀ ਰਾਗ ਸਟੀਕ ਹੈ। ਭੇਟਾ ੯)

## ਪਤਾ-ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ